# ਵਰਿਆਮ

ਦਸੰਬਰ ੧੯੯੬



ਗੋਪਾਲ ਤੇਰਾ ਆਰਤਾ
ਜੋ ਜਨ ਤੁਮਰੀ ਭਗਤਿ ਕਰੰਤੇ
ਤਿਨ ਕੇ ਕਾਜ ਸਵਾਰਤਾ ॥੧॥ ਰਹਾਉ ॥
ਦਾਲਿ ਸੀਧਾ ਮਾਗਉ ਘੀਉ ॥
ਹਮਰਾ ਖੁਸੀ ਕਰੈ ਨਿਤ ਜੀਉ ॥
ਪਨੀਆ ਛਾਦਨੁ ਨੀਕਾ ॥
ਅਨਾਜੁ ਮਗਉ ਸਤ ਸੀਕਾ ॥੧॥
ਗਊ ਭੈਸ.ਮਗਉ ਲਾਵੇਰੀ ॥
ਇਕ ਤਾਜਨਿ ਤੁਰੀ ਚੰਗੇਰੀ ॥
ਘਰ ਕੀ ਗੀਹਨਿ ਚੰਗੀ ॥
ਜਨੁ ਧੰਨਾ ਲੇਵੈ ਮੰਗੀ ॥੨॥੪॥

ਆਪਣੇ ਪਰਿਵਾਰ ਅਤੇ ਮਿੱਤਰਾਂ ਸੰਗ
ਚਿੰਤਾ ਮੁਕਤ, ਪ੍ਰਸੰਨ-ਚਿੱਤ ਦਿਨ ਮਾਨਣ ਵਾਸਤੇ

## ਸੁਖਾਵੇਂ ਪਲ ਤੁਹਾਨੂੰ ਉਡੀਕ ਰਹੇ ਹਨ !

| | |
|---|---|
| ☆ ਸਾਗਰ ਛੱਲਾਂ ਸੰਗ ਖੇਡਣ | ☆ ਆਸਮਾਨ ਤੋਂ ਝੀਲ ਵਿਚ ਤਿਲਕਣ |
| ☆ ਨਦੀ, ਵਿਚ ਤੈਰਨ | ☆ ਸਰੋਵਰ ਵਿਚ ਸਾਈਕਲ ਬੋਟ ਚਲਾਉਣ |
| ☆ ਆਕਾਸ਼ ਵਿਚ ਹੁਲਾਰੇ ਲੈਣ | ☆ ਬੱਚਾ ਰੇਲ ਗੱਡੀ ਦਾ ਹੂਟਾ ਲੈਣ |
| ☆ ਗੀਤ ਸੰਗੀਤ ਮਾਨਣ | ☆ ਅਨੰਦ ਲੈਣ ਵਾਸਤੇ ਪਧਾਰੋ |

ਟਿਕਟ ਇਕ-ਖੇਲ ਅਨੇਕ
ਦੇਸ਼ ਭਰ ਵਿਚ ਆਪਣੇ ਵਰਗਾ ਆਪ









# ਫਨ 'ਐੱਨ' ਫੂਡ ਵਿਲੇਜ

(ਪੋਲੋ ਅਮਿਊਜ਼ਮੈਂਟ ਪਾਰਕ ਲਿਮਿਟਡ)

ਪਿੰਡ ਕਾਪਾ ਸੇਹੜਾ, ਪੁਰਾਣੀ ਦਿੱਲੀ ਗੁੜਗਾਓਂ ਰੋਡ, ਨਵੀਂ ਦਿੱਲੀ-110037
ਧੌਲਾ ਕੂਆਂ ਤੋਂ 11 ਕਿਲੋਮੀਟਰ-ਸੈਂਟੂਰ ਹੋਟਲ ਤੋਂ 3 ਕਿਲੋਮੀਟਰ)
ਫੋਨ : 5563587, 5564500-501-502-503 ਫੈਕਸ : 5563867

# ਅੰਬਰ ਬਿਸਕੁਟ ਪ੍ਰਾਈਵੇਟ ਲਿਮਟਿਡ

ਹੈਦਰਾਬਾਦ



ਵਧੀਆ, ਸਵਾਦਿਸ਼ਟ ਪੌਸ਼ਟਿਕ ਬਿਸਕੁਟ

ਬਨਾਉਣ ਵਾਲੇ



# AMBER BISCUITS Pvt. Ltd.

SANTOSH NAGAR, 'X' ROAD, HYDERABAD-500035 (INDIA)

ਵਰਿਆਮ

ਦਸੰਬਰ ੧੯੯੬ ਜਿਲਦ-੨੨ ਅੰਕ— ੨

ਤਤਕਰਾ



## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੦.੦੦ ਰੁਪੈ |
| ਸਾਲਾਨਾ ਚੰਦਾ | ੧੦੦.੦੦ ,, |
| ਤਿੰਨ ਸਾਲ ਵਾਸਤੇ | ੨੫੦.੦੦ ,, |
| ਪੰਜ ਸਾਲ ਵਾਸਤੇ | ੪੦੦.੦੦ ,, |
| ਜੀਵਨ ਮੈਂਬਰ | ੮੦੦.੦੦ ,, |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੨੦ ਪੌਂਡ |

ਦਫਤਰ ਦਾ ਪਤਾ : Office Address
ਮਾਸਕ ਵਰਿਆਮ Monthly WARIAM
ਲਾਡੋਵਾਲੀ ਰੋਡ (Punjabi)
ਸਾਹਮਣੇ ਸੈਂਟਰਲ ਟਾਊਨ Ladowali Road,
ਜਲੰਧਰ ੧੪੪੦੦੧ Opp. Central Town,
Jalandhar-144001
ਫੋਨ—ਦਫਤਰ : ੨੨੨੫੪੩ Ph. : 222543 (O)
ਘਰ : ੫੬੨੮੯ 56289 (R)

# ਇਹ ਉਂਗਲ ਸਦਾ ਸਿੱਧੀ ਤਣੀ ਰਹੇ

ਸੈਂਤੀ ਸਾਲ ਪਹਿਲਾਂ ਦੀ ਗੱਲ ਹੈ। ਮੈਟਰਿਕ ਵਿਚ ਸਾਨੂੰ ਚੋਣਵੀਆਂ ਕਹਾਣੀਆਂ ਦੀ ਪੁਸਤਕ 'ਨਵੀਨ ਕਹਾਣੀ ਸੰਗ੍ਰਹਿ' ਪਾਠ-ਕ੍ਰਮ ਵਿਚ ਲੱਗੀ ਹੋਈ ਸੀ। ਸਾਹਿਤ ਪੜ੍ਹਨ ਦਾ ਸ਼ੌਕੀਨ ਸਾਂ। ਨੌਵੀਂ ਜਮਾਤ ਵਿਚ ਚੜ੍ਹਦਿਆਂ ਹੀ ਪਾਠ ਪੁਸਤਕਾਂ ਖਰੀਦੀਆਂ ਤੇ ਸਭ ਤੋਂ ਪਹਿਲਾਂ ਕਹਾਣੀਆਂ ਦੀ ਪੁਸਤਕ ਇਕੋ ਸਮੇਂ ਪੜ੍ਹ ਗਿਆ। ਉਸ ਪੁਸਤਕ ਵਿਚ ਸੰਤੋਖ ਸਿੰਘ ਧੀਰ ਦੀ ਕਹਾਣੀ 'ਸਵੇਰ ਹੋਣ ਤਕ' ਪੜ੍ਹੀ। ਕਿਸਾਨ ਦਾ ਪੁਤਰ ਸਾਂ ਤੇ ਉਹੋ ਜਿਹੀ ਆਰਥਿਕ ਹੈਸੀਅਤ ਵਾਲੇ ਪਰਿਵਾਰਾਂ ਨਾਲ ਸੰਬੰਧਿਤ ਸਾਂ। ਦੋ ਮਹੀਨੇ ਦੀਆਂ ਗਰਮੀ ਦੀਆਂ ਛੁਟੀਆਂ ਨਾਨਕੇ ਪਿੰਡ ਕੱਟਣ ਜਾਂਦਾ ਸਾਂ। ਉਹ ਵੀ ਵਾਹੀਵਾਨਾਂ ਦਾ ਘਰ ਸੀ। ਰਾਤ ਨੂੰ ਕੋਠਿਆਂ ਉਪਰ ਮੰਜੇ ਡਾਹੁੰਦੇ। ਆਸੇ ਪਾਸੇ ਦੇ ਕੋਠਿਆਂ ਉਪਰ ਹੋਰ ਪਰਿਵਾਰ ਹੁੰਦੇ, ਬਾਤਾਂ ਪੈਂਦੀਆਂ, ਲਤੀਫੇ ਚਲਦੇ, ਖੇਤੀ ਅਤੇ ਹੋਰ ਕਾਰ-ਵਿਹਾਰ ਦੀਆਂ ਗੱਲਾਂ ਹੁੰਦੀਆਂ। ਚੌਥੇ ਪੰਜਵੇਂ ਘਰ ਦੀ ਛੱਤ ਜਾਂ ਵਿਹੜੇ ਵਿਚੋਂ ਲੇਟੇ ਤੇ ਬੈਠੇ ਬੰਦੇ ਦਾ ਹੁੰਗਾਰਾ ਵੀ ਗੱਲਬਾਤ ਵਿਚ ਮੰਗ ਲਿਆ ਜਾਂਦਾ। ਗਰਮੀ ਸਤਾ ਰਹੀ ਹੁੰਦੀ। ਕਦੀ ਠੰਢੀ ਹਵਾ ਦਾ ਬੁੱਲਾ ਆਉਂਦਾ। ਇੰਜ ਹੀ ਅੱਖ ਲਗ ਜਾਂਦੀ ਤੇ ਫਿਰ ਅਚਨਚੇਤ ਇਕ ਪਾਸਿਓਂ ਉੱਠੀ ਬੱਦਲੀ ਅਸਮਾਨ ਤੇ ਫੈਲ ਜਾਂਦੀ। ਮੀਂਹ ਦਾ ਛੜ੍ਹਾਕਾ ਲਹਿ ਪੈਂਦਾ ਤੇ ਮਾਰੋਮਾਰ ਕਰਦਿਆਂ ਮੰਜੇ ਕੋਠਿਆਂ ਤੋਂ ਹੇਠਾਂ ਲਹਿਣੇ ਸ਼ੁਰੂ ਹੋ ਜਾਂਦੇ। ਅੰਦਰ ਹੁੱਸੜ ਹੁੰਦਾ, ਮੱਛਰ ਹੁੰਦਾ, ਬੇਅਰਾਮੀ ਹੁੰਦੀ। ਮੀਂਹ ਹਟਦਾ ਤਾਂ ਮੰਜੇ ਫਿਰ ਕੋਠਿਆਂ 'ਤੇ ਚੜ੍ਹਦੇ। ਕਈ ਵਾਰ ਦੋਬਾਰਾ ਮੀਂਹ ਪੈਂਦਾ। ਦੋਬਾਰਾ ਮੰਜੇ ਲਾਹੁਣ ਦਾ ਖਲਜਗਣ ਕਰਨਾ ਪੈਂਦਾ ਤੇ ਇੰਜ ਹੀ ਕਰਦਿਆਂ ਤੜਕੇ ਪਹਿਰ ਦੀ ਮਿੱਠੀ ਨੀਂਦ ਤੋੜਦਾ ਮੇਰੇ ਨਾਨੇ ਦਾ ਭਰਾ ਬਾਬਾ ਤੇਜਾ ਸਿੰਘ ਦਾ ਬੋਲ ਗੜ੍ਹਕ ਉਠਦਾ, "ਉਏ ਉਠੋ ਹੁਣ!...ਜਿਹੜਾ ਜੱਟ ਹੁਣ ਤਕ ਸੁੱਤਾ ਰਿਹਾ, ਉਹਦਾ ਕੀ ਬਣਨੈਂ।"

ਇਹੋ ਜਿਹਾ ਹੀ ਕੁਝ ਸੀ 'ਸਵੇਰ ਹੋਣ ਤਕ' ਕਹਾਣੀ ਵਿਚ। ਏਨੇ ਜਾਣੇ ਪਛਾਣੇ ਜੀਵਨ ਦੀ ਏਨੀ ਸਹਿਜ, ਏਨੀ ਜਾਨਦਾਰ ਤੇ ਕਲਾਤਮਕ ਝਾਤੀ ਸੀ ਇਹ ਕਹਾਣੀ ਕਿ ਇਹ ਮੇਰੇ ਚੇਤਿਆਂ ਵਿਚ ਵੱਸ ਗਈ। ਇਸ ਦੇ ਨਾਲ ਹੀ ਸੰਤੋਖ ਸਿੰਘ ਧੀਰ ਮੇਰੇ ਦਿਲ ਦੇ ਧੁਰ ਅੰਦਰ ਥਾਂ ਬਣਾ ਕੇ ਬੈਠ ਗਿਆ।

ਫਿਰ ਮੈਂ ਧੀਰ ਦੀਆਂ ਸਾਰੀਆਂ ਕਹਾਣੀਆਂ ਪੜ੍ਹੀਆਂ। ਉਹਦੀਆਂ ਕਵਿਤਾਵਾਂ ਵੀ ਪੜ੍ਹੀਆਂ ਤੇ ਨਾਵਲ ਵੀ! ਨਾਲ ਦੇ ਨਾਲ ਉਹਦੇ ਜੀਵਨ ਬਾਰੇ ਪੜ੍ਹਿਆ ਵੀ ਅਤੇ ਸੁਣਿਆ ਵੀ। ਇਕ ਖ਼ੁਦਦਾਰ, ਪ੍ਰਤੀਬੱਧ ਅਤੇ ਸੂਰਮੇ ਲੇਖਕ ਧੀਰ ਦਾ ਬਿੰਬ ਮੇਰੇ ਮਨ ਵਿਚ ਡੂੰਘਾ ਉੱਕਰਿਆ ਗਿਆ ਜਿਸਨੇ ਨੌਕਰੀ ਗਵਾ ਕੇ ਅਸੂਲਾਂ ਨੂੰ ਪਹਿਲ ਦਿਤੀ ਤੇ ਫਿਰ ਸਾਰੀ ਉਮਰ ਕਿਸੇ ਦੀ 'ਨੌਕਰੀ' ਨਾ ਕਰਨ ਦੀ ਠਾਣ ਲਈ। ਸਾਰੀ ਉਮਰ ਮਟਕ ਨਾਲ ਜੀਵਿਆ। ਆਰਥਿਕ ਤੌਰ ਤੇ ਸਾਰੀ ਉਮਰ ਤੰਗੀਆਂ ਕੱਟੀਆਂ ਪਰ ਉਸ ਦੇ ਪਹਿਰਾਵੇ ਦੀ ਖ਼ੂਬਸੂਰਤੀ, ਉਸਦੇ ਬੋਲਾਂ ਵਿਚਲੀ ਜਾਨ ਤੇ ਉਹਦੀ ਤੋਰ ਵਿਚਲੀ ਸ਼ਾਹਾਨਾ ਮਸਤੀ ਹਮੇਸ਼ਾਂ ਰਾਜਿਆਂ ਰਾਣਿਆਂ ਵਰਗੀ ਰਹੀ ਤੇ ਉਹਦੀ ਲਿਖਤ ਦੀ ਅਮੀਰੀ ਦਾ ਤਾਂ ਜਵਾਬ ਹੀ ਕੋਈ ਨਹੀਂ। ਕੌਣ ਲਿਖ ਸਕਦਾ 'ਹੈ ਕੋਈ ਇਕ ਸਵਾਰ', 'ਸਾਂਝੀ ਕੰਧ', ਤੇ 'ਇਕ ਸਾਧਾਰਨ ਆਦਮੀ' ਵਰਗੀਆਂ ਕਹਾਣੀਆਂ। ਸਿਰ ਝੁਕਦਾ ਹੈ ਅਜਿਹੀ ਆਲਮੀ ਪ੍ਰਾਪਤੀਆਂ ਵਾਲੀ ਕਲਮ ਅੱਗੇ।

ਪਹਿਲੀ ਵਾਰ ਮੈਂ 'ਧੀਰ' ਨੂੰ ਪੱਟੀ ਕਿਸੇ ਸਮਾਗਮ ਤੇ ਵੇਖਿਆ ਸੀ—ਸ਼ਾਇਦ ਉਸਦਾ ਸਨਮਾਨ ਸਮਾਰੋਹ ਹੀ ਸੀ। ਉਹਨੀਂ ਦਿਨੀਂ ਉਹਦੀ ਕਹਾਣੀ 'ਲਾਲ ਕਿਤਾਬ' ਪ੍ਰੀਤ-ਲੜੀ ਵਿਚ ਛਪੀ ਸੀ। ਇਹ ਨਕਸਲੀ ਲਹਿਰ ਦੇ ਨੁਕਸਾਂ 'ਤੇ ਉਂਗਲ ਧਰਦੀ ਸੀ। ਪ੍ਰਸ਼ੰਸਕਾਂ ਦੀ ਭੀੜ ਵਿਚ ਘਿਰੇ ਧੀਰ ਨੂੰ ਮੈਂ ਆਖਿਆ ਸੀ ਕਹਾਣੀ ਦੇ ਕਿਸੇ ਨੁਕਤੇ ਵਲ ਧਿਆਨ ਦਿਵਾ ਕੇ "ਕਿ ਇਸ ਪੱਖੋਂ ਤਾਂ ਏਨੀ ਕੁ ਕਹਾਣੀ ਨਕਸਲੀਆਂ ਦੇ ਹੱਕ ਵਿਚ ਵੀ ਭੁਗਤਦੀ ਹੈ" ਤਾਂ ਧੀਰ ਨੇ ਕਿਹਾ ਸੀ, "ਜੇ ਇਹ ਉਹਨਾਂ ਦੇ ਹੱਕ ਵਿਚ ਭੁਗਤਦੀ ਤੇ ਜਿੰਨੀ ਵੀ ਭੁਗਤਦੀ ਹੈ ਤਾਂ ਭੁਗਤੇ... ।"

ਪਿਛੋਂ ਜਾ ਕੇ ਮੈਨੂੰ ਪਤਾ ਲਗਾ ਕਿ ਚੰਗੀ ਰਚਨਾ ਬਹੁ-ਦਿਸ਼ਾਵੀਂ ਹੁੰਦੀ ਹੈ। ਵਿਰੋਧਾ-ਭਾਸ ਚੰਗੀ ਰਚਨਾ ਦਾ ਗੁਣ ਹੈ। ਇਕ ਪਾਸੜ ਰਚਨਾ ਇਕਹਿਰੀ ਹੁੰਦੀ ਹੈ। ਸੰਤੋਖ ਸਿੰਘ ਧੀਰ ਨੂੰ ਇਸ ਗੱਲ ਦਾ ਪਤਾ ਸੀ। ਵਿਚਾਰਧਾਈ ਤੌਰ ਤੇ ਰਚਨਾ ਇਕ ਨੁਕਤੇ ਤੇ ਕੇਂਦਰਿਤ ਹੋ ਕੇ ਵੀ ਦੂਜੇ ਪਾਸੇ ਦੇ ਅੰਸ਼ਿਕ ਸੱਚ ਨੂੰ ਦਰਸਾਉਣ ਵਾਲੀ ਹੋ ਸਕਦੀ ਹੈ ਤੇ ਇਸ ਦਾ ਧੀਰ ਨੂੰ ਸੁਚੇਤ ਅਹਿਸਾਸ ਸੀ। ਇਹੋ ਚੰਗੇ ਕਲਾਕਾਰ ਦੀ ਨਿਸ਼ਾਨੀ ਵੀ ਸੀ।

ਪਿਛਲੇ ਸੈਂਤੀ ਸਾਲਾਂ ਵਿਚ ਮੈਂ ਧੀਰ ਨੂੰ ਕਈ ਵਾਰ ਮਿਲਿਆ ਵੀ ਹਾਂ—ਉਹਨੂੰ ਪੜ੍ਹਦਾ ਵੀ ਰਿਹਾ ਹਾਂ, ਜਿਥੇ ਉਹ ਅਣਖੀਲਾ ਤੇ ਸਵੈਮਾਣ ਵਾਲਾ ਲੇਖਕ ਹੈ ਉਥੇ ਉਹ ਮੁਹੱਬਤ ਵਿਚ ਭਿੱਜਾ ਰੂਹ ਵਾਲਾ ਇਨਸਾਨ ਵੀ ਹੈ। ਉਹਦੀ ਲਿਖਤ ਅਤੇ ਉਹਦੀ ਸ਼ਖ਼ਸੀਅਤ ਦਾ ਜਾਦੂ ਮੇਰੇ ਉਪਰ ਹੈ। ਇਸ ਸਮੇਂ ਮੇਰੇ ਸਿਰ ਚੜ੍ਹ ਕੇ ਬੋਲਦਾ ਰਿਹਾ ਹੈ। ਧੀਰ ਨੂੰ ਪੰਜਾਬੀ ਯੂਨੀਵਰਸਿਟੀ ਦੀ ਫੈਲੋਸ਼ਿਪ ਮਿਲਣ ਤੋਂ ਪਹਿਲਾਂ ਦੋਸਤਾਂ ਦੇ ਛੋਟੇ ਜਿਹੇ ਸਰਕਲ ਵਿਚ ਚੱਲੇ ਨਾਵਾਂ ਵਿਚ ਮੇਰੀ ਜ਼ਬਾਨ ਤੇ ਪਹਿਲਾ ਨਾਂ ਸੰਤੋਖ ਸਿੰਘ ਧੀਰ ਦਾ ਸੀ, ਜਦੋਂ 'ਵਿਰਕ ਯਾਦਗਾਰੀ ਸਨਮਾਨ' ਅਸੀਂ ਇਕ ਪੁਸਤਕ ਦੀ ਥਾਂ ਇਕ ਲੇਖਕ ਦੀ ਪ੍ਰਾਪਤੀ ਨੂੰ ਮੁਖ ਰਖ ਕੇ ਦੇਣ ਦਾ ਫੈਸਲਾ ਕੀਤਾ, ਤੇ ਫੈਸਲਾ ਵੀ ਵਿਦਵਾਨਾਂ ਦੇ ਬਾਹਰਲੇ ਪੈਨਲ ਤੋਂ ਕਰਾਉਣ ਦੀ ਥਾਂ ਆਪ ਹੀ ਕਰਨ ਦਾ ਫੈਸਲਾ ਕੀਤਾ ਤਾਂ 'ਵਿਰਕ ਕਮੇਟੀ' ਦੀ ਮੀਟਿੰਗ ਵਿਚ ਮੇਰੇ ਬੁੱਲ੍ਹਾਂ ਤੇ ਸਭ ਤੋਂ ਪਹਿਲਾ ਨਾਂ 'ਧੀਰ' ਦਾ ਸੀ, ਜਿਸ ਨੂੰ ਅੱਧੇ ਮਿੰਟ ਵਿਚ ਹੀ ਪ੍ਰਵਾਨ ਕਰ ਲਿਆ ਗਿਆ। ਸਾਹਿਤ ਅਕਾਦਮੀ ਦਾ ਇਨਾਮ ਮਿਲਣ ਤੋਂ ਪਹਿਲਾਂ ਮੇਰੇ ਇਕ ਨਿਕਟਵਰਤੀ ਮਿੱਤਰ ਨੇ ਪੁਛਿਆ, ਜਿਸ ਦਾ ਇਨਾਮ ਦਿਵਾ ਸਕਣ ਵਿਚ ਹੱਥ ਪੈਂਦਾ ਸੀ—"ਕਿ ਇਸ ਵਾਰੀ ਇਨਾਮ ਕਿਸਨੂੰ ਮਿਲਣਾ ਚਾਹੀਦਾ ਹੈ?" ਤਾਂ ਮੇਰਾ ਤੁਰਤ ਉੱਤਰ ਸੀ, "ਧੀਰ ਨੂੰ।"

'ਵਿਰਕ ਪੁਰਸਕਾਰ' ਨੂੰ ਛੱਡ ਕੇ ਦੂਜੇ ਦੋਵਾਂ ਸਨਮਾਨਾਂ ਬਾਰੇ ਮੈਂ ਕੋਈ ਫੈਸਲਾਕੁਨ ਧਿਰ ਨਹੀਂ ਸਾਂ, ਪਰ ਹਰ ਵਾਰ ਮੇਰੇ ਬੁੱਲ੍ਹਾਂ ਤੇ ਧੀਰ ਦਾ ਨਾਂ ਆਉਣਾ ਉਹਦੀ ਲਿਖਤ ਤੇ ਸ਼ਖ਼ਸੀਅਤ ਦਾ ਮੇਰੇ ਉਪਰ ਪਈ ਡੂੰਘੀ ਛਾਪ ਦਾ ਹੀ ਅਕਸ ਹੈ।

'ਧੀਰ' ਨੂੰ ਇਸ ਵਾਰ ਦਾ ਸਾਹਿਤ ਅਕਾਦਮੀ ਪੁਰਸਕਾਰ ਮਿਲਿਆ ਤਾਂ ਇਸ ਦੀ ਸਭ ਪਾਸਿਓਂ ਪ੍ਰਸ਼ੰਸਾ ਹੋਈ। ਮੈਨੂੰ ਵੀ ਚੰਗਾ ਲਗਿਆ। ਪਰ ਇਸ ਦੇ ਨਾਲ ਹੀ 'ਧੀਰ' ਨੇ ਇਨਾਮ ਦੀ ਨਿਗੂਣੀ ਰਾਸ਼ੀ ਨੂੰ ਵੀ ਚਰਚਾ ਦਾ ਮੁੱਦਾ ਬਣਾਇਆ। ਭਾਰਤੀ ਪੱਧਰ ਦਾ ਇਨਾਮ ਤੇ ਉਸਦੀ ਏਨੀ ਘੱਟ ਰਾਸ਼ੀ! ਅਸਲ ਵਿਚ ਇਸ ਸਥਾਪਤੀ ਵਲੋਂ ਸਾਹਿਤਕਾਰ ਦੀ ਨਿਗੂਣੀ ਹੋਂਦ ਦਾ ਅਹਿਸਾਸ ਕਰਵਾਉਣ ਦੇ ਤੁੱਲ ਹੈ। ਮੈਂ ਧੀਰ ਨਾਲ ਸਹਿਮਤ ਹਾਂ। ਧੀਰ ਨੂੰ ਤਾਂ ਪੰਝੀ ਹਜ਼ਾਰ ਹੀ ਮਿਲਣਗੇ, ਪਰ ਉਹਦੀ ਮਨਸ਼ਾ ਹੈ ਕਿ ਇਨਾਮ ਦੀ ਰਾਸ਼ੀ ਵੱਕਾਰੀ ਹੋਣੀ ਚਾਹੀਦੀ ਹੈ। ਲੇਖਕ ਨੂੰ ਇਨਾਮ ਲੈਂਦਿਆਂ ਲੱਗੇ ਵੀ ਕਿ ਇਹ ਭਾਰਤ ਪੱਧਰ ਦਾ ਸਨਮਾਨ ਹੈ। ਹੁਣ ਤਾਂ

ਰਾਜ ਸਰਕਾਰਾਂ ਛੱਡੋ...ਸਥਾਨਕ ਸਭਾਵਾਂ ਵੀ ਇਸ ਤੋਂ ਵਧ ਰਾਸ਼ੀ ਦੇ ਸਨਮਾਨ ਦੇ ਰਹੀਆਂ ਹਨ। ਭਾਰਤ ਪੱਧਰ ਦੇ ਸਨਮਾਨ ਦੀ ਏਨੀ ਥੋੜ੍ਹੀ ਰਾਸ਼ੀ ਲੇਖਕ ਨੂੰ ਛਿੱਥਾ ਤੇ ਹੌਲਾ ਪਾਉਂਦੀ ਹੈ। ਹੁਣੇ ਮੈਂ ਪੜ੍ਹਿਆ ਹੈ ਕਿ 'ਸਰਸਵਤੀ ਸਨਮਾਨ' ਦੀ ਰਾਸ਼ੀ ਪੰਜ ਲਖ ਰੁਪੈ ਕਰ ਦਿਤੀ ਗਈ ਹੈ। ਮੈਂ ਜਗਜੀਤ ਸਿੰਘ ਆਨੰਦ ਦੀ ਇਸ ਗੱਲ ਨਾਲ ਸਹਿਮਤ ਨਹੀਂ ਕਿ 'ਇਨਾਮ ਦੀ ਚਪੇੜ' ਹੀ ਬੜੀ ਹੁੰਦੀ ਹੈ। ਕਿਸੇ 'ਲੋਕ-ਸਨਮਾਨ ਦੀ ਗੱਲ ਹੋਰ ਹੈ, ਪਰ ਭਾਰਤ ਸਰਕਾਰ ਵਲੋਂ ਦਿਤੇ ਸਨਮਾਨ ਵਿਚ ਇਹ ਗੱਲ ਪ੍ਰਵਾਨ ਨਹੀਂ ਕੀਤੀ ਜਾ ਸਕਦੀ। ਸਰਕਾਰ ਜਿੰਨੀ ਮਰਜ਼ੀ ਕੰਗਾਲ ਹੋਵੇ, ਪਰ ਇਹ ਸਾਰੀ ਕੰਗਾਲੀ ਸਾਹਿਤਕਾਰਾਂ ਨੂੰ ਘੱਟ ਪੈਸੇ ਦੇ ਕੇ ਤਾਂ ਦੂਰ ਨਹੀਂ ਹੋਣੀ। ਇਕ ਮੰਤਰੀ ਦਾ ਮਹੀਨੇ ਦਾ ਟੈਲੀਫੋਨ ਬਿਲ ਹੀ ਸਾਰੇ ਭਾਰਤ ਦੇ ਅਕਾਦਮੀ ਇਨਾਮਾਂ ਦੀ ਜੁੜਵੀਂ ਰਾਸ਼ੀ ਤੋਂ ਕਿਤੇ ਵਧ ਹੁੰਦਾ ਹੈ। ਅਸਲ ਵਿਚ ਇਹ ਛੋਟੀ ਰਾਸ਼ੀ ਤਦ ਹੀ ਹੈ ਕਿ ਲੇਖਕ ਨੂੰ ਸਰਕਾਰਾਂ ਸਮਝਦੀਆਂ ਹੀ 'ਛੋਟਾ' ਹਨ...ਤੇ ਧੀਰ ਜਿਹੇ 'ਵੱਡੇ' ਲੇਖਕ ਨੂੰ, ਲੇਖਕਾਂ ਨੂੰ ਇੰਞ 'ਛੋਟਾ' ਵਿਖਾਉਣਾ ਪ੍ਰਵਾਨ ਨਹੀਂ। ਸਦਾ ਜੁਝਾਰੂ ਰਹੇ ਲੇਖਕ ਵਲੋਂ ਇਹ ਆਵਾਜ਼ ਬੁਲੰਦ ਕਰਨੀ ਸਾਹਿਤਕਾਰ ਦਾ ਵੱਕਾਰ ਤੇ ਮਾਣ ਬਹਾਲ ਕਰਾਉਣ ਦਾ ਜਰਨੈਲੀ ਹੋਕਾ ਹੈ। ਮੈਂ ਕੁਝ ਲੋਕਾਂ ਦੇ ਇਸ ਵਿਚਾਰ ਨਾਲ ਵੀ ਸਹਿਮਤ ਨਹੀਂ ਕਿ ਧੀਰ ਇਹ ਇਨਾਮ ਨਾ ਲਵੇ...ਜ਼ਰੂਰ ਲਵੇ ਤੇ ਉਹ ਲਵੇਗਾ ਵੀ; ਕਿਉਂਕਿ ਇਹ ਇਨਾਮ ਦੇਣ ਲਈ ਉਹਨੂੰ ਸਰਕਾਰ ਨੇ ਨਹੀਂ ਚੁਣਿਆ...ਉਹਦੀ ਲਿਖਤ ਦੇ ਪ੍ਰਸੰਸਕਾਂ ਦੇ ਪੈਨਲ ਨੇ ਚੁਣਿਆ ਹੈ। ਸਰਕਾਰ ਨੇ ਤਾਂ ਇਨਾਮ ਦੀ ਰਾਸ਼ੀ ਦੇਣੀ ਹੈ...ਤੇ ਇਹ ਸਨਮਾਨ ਦੇ ਹਾਣ ਦੀ ਹੋਣੀ ਹੀ ਚਾਹੀਦੀ ਹੈ।

ਮੈਂ ਉਂਝ ਵੀ ਸਮਝਦਾ ਹਾਂ ਕਿ ਹੁਣ ਸੰਤੋਖ ਸਿੰਘ ਧੀਰ ਨੂੰ ਸਾਹਿਤ ਅਕਾਦਮੀ ਪੁਰਸਕਾਰ ਦੀ ਲੋੜ ਨਹੀਂ ਸੀ, ਕਿਉਂਕਿ ਇਸ ਪੁਰਸਕਾਰ ਨੇ ਨਾ ਹੀ ਮਾਣ-ਸਤਿਕਾਰ ਦੇ ਪੱਖੋਂ ਉਹਦਾ ਕੁਝ ਸੁਆਰਨਾ ਹੈ ਤੇ ਨਾ ਹੀ ਆਰਥਕ ਪੱਖੋਂ। ਸੰਤੋਖ ਸਿੰਘ ਧੀਰ ਦਾ ਮਾਣ-ਸਤਿਕਾਰ ਤਾਂ ਉਹ ਮੁਹੱਬਤ ਹੈ ਜੋ ਸੈਂਤੀ ਸਾਲ ਤੋਂ ਮੇਰੇ ਧੁਰ ਅੰਦਰ ਉੱਕਰੀ ਪਈ ਹੈ। ਮੇਰੇ ਹੀ ਨਹੀਂ, ਮੇਰੇ ਵਰਗੇ ਹਜ਼ਾਰਾਂ ਪਾਠਕਾਂ ਦੇ ਦਿਲਾਂ ਤੇ ਰਾਜ ਕਰਦੇ 'ਧੀਰ' ਦੇ ਮੱਥੇ ਉਤੇ ਇਸ ਇਨਾਮ ਨਾਲ ਕੋਈ ਨਵਾਂ ਮੁਕਟ ਨਹੀਂ ਲੱਗਣ ਲੱਗਾ—ਉਹ ਪਹਿਲਾਂ ਹੀ ਸ਼ਹਿਨਸ਼ਾਹ ਲੇਖਕ ਹੈ।

ਹਾਂ, ਇਹ ਸੱਚ ਹੈ ਕਿ ਧੀਰ ਨੂੰ ਇਸ ਇਨਾਮ ਦੀ ਕੋਈ ਲੋੜ ਨਹੀਂ। ਜੇ ਸੀ ਤਾਂ ਭਾਰਤੀ ਸਾਹਿਤ ਅਕਾਦਮੀ ਦੀ ਲੋੜ ਸੀ ਕਿ ਉਹ ਸੰਤੋਖ ਸਿੰਘ ਧੀਰ ਨੂੰ ਇਹ ਪੁਰਸਕਾਰ ਦਿੰਦੀ; ਕਿਉਂਕਿ ਧੀਰ ਨੂੰ ਪੁਰਸਕਾਰ ਦਿੱਤਿਆਂ ਅਕਾਦਮੀ ਦੇ ਆਪਣੇ ਵੱਕਾਰ ਵਿਚ ਵਾਧਾ ਹੋਣਾ ਸੀ ਤੇ ਧੀਰ ਨੂੰ ਇਨਾਮ ਲਈ ਚੁਣਕੇ ਅਕਾਦਮੀ ਨੇ ਆਪਣੇ ਮਾਣ ਵਿਚ ਵਾਧਾ ਕਰ ਲਿਆ ਹੈ।

ਇਸ ਲਈ ਧੀਰ ਨੂੰ ਮੁਬਾਰਕ ਦੇਣ ਦੀ ਥਾਂ ਮੈਂ ਅਕਾਦਮੀ ਨੂੰ ਹੀ ਮੁਬਾਰਕ ਦਿਆਂਗਾ।

ਧੀਰ ਨੂੰ ਤਾਂ ਇਸ ਗੱਲ ਦੀ ਮੁਬਾਰਕ ਹੈ ਕਿ ਉਹਦੇ ਅੰਦਰਲਾ ਖ਼ੁਦਦਾਰ ਇਨਸਾਨ ਅਜੇ ਵੀ ਗਲਤ ਗੱਲ ਨੂੰ ਵੰਗਾਰ ਸਕਦਾ ਹੈ—ਹਿੱਕ ਤਾਣ ਕੇ...ਹਵਾ ਨੂੰ ਚੀਰਦੀ ਸਿੱਧੀ ਤਣੀ ਉਂਗਲ ਲਹਿਰਾ ਕੇ......

...ਤੇ ਮੇਰੀ ਰੀਝ ਹੈ ਕਿ ਉਹਦੀ ਇਹ ਉਂਗਲ ਸਦਾ ਸਿੱਧੀ ਤਣੀ ਰਹੇ!

**—ਵਰਿਆਮ ਸਿੰਘ ਸੰਧੂ**

---

ਸੰਪਾਦਕ 'ਵਰਿਆਮ' ਵਲੋਂ ਅਕਸਰ ਜਲੰਧਰ ਤੋਂ ਬਾਹਰ ਰਹਿਣ ਕਾਰਨ ਇਹ ਪਰਚਾ ਪ੍ਰਕਾਸ਼ਿਤ ਹੋਣ ਤੋਂ ਬਹੁਤ ਪਛੜ ਗਿਆ ਹੈ। ਸ਼ਾਇਦ ਇਹ ਪਛੜੇਵਾਂ ਕੁਝ ਸਮੇਂ ਤਕ ਜਾਰੀ ਰਹੇ ਪਰ ਵਸਤੂ ਅਤੇ ਰੂਪ ਦੇ ਪੱਖੋਂ 'ਵਰਿਆਮ' ਵਿਚ ਨਵਾਂ ਨਿਖਾਰ ਲਿਆਉਣ ਦਾ ਜਤਨ ਜਾਰੀ ਹੈ। ਆਸ ਹੈ ਪਾਠਕ ਸਾਡੇ ਨਾਲ ਮਿਲਵਰਤਨ ਕਰਨਗੇ ਅਤੇ ਉਹਨਾਂ ਦੇ ਆਸ਼ੀਰਵਾਦ ਸਦਕਾ ਅਸੀਂ ਆਪਣਾ ਕੀਤਾ ਕੌਲ ਪੁਗਾਵਾਂਗੇ।

ਅਸੀਂ ਚਾਹਾਂਗੇ ਕਿ ਪਾਠਕ 'ਵਰਿਆਮ' ਦੇ ਗੁਣ-ਔਗੁਣ ਦੱਸਦੀਆਂ, ਆਪਣੀਆਂ ਬਹੁਮੁਲੀਆਂ ਰਾਵਾਂ, ਜ਼ਰੂਰ ਭੇਜਣ।

—ਜਗਦੀਸ਼ ਸਿੰਘ
ਸੰਪਾਦਕ 'ਵਰਿਆਮ'

# ਨਾਨਕ ਸਿੰਘ ਤੇ ਸਮਾਜਕ ਤਬਦੀਲੀ

—ਡਾ. ਜੋਗਿੰਦਰ ਸਿੰਘ ਰਾਹੀ

ਵਕਤ ਦੇ ਜਿਸ ਪੜਾਅ ਉਤੇ ਅਸੀਂ ਅੱਜ ਖੜੇ ਹਾਂ, ਸਾਡੀ ਜ਼ਬਾਨ ਦਾ ਨਾਵਲ ਨਾਨਕ ਸਿੰਘ ਨਾਲੋਂ ਬਹੁਤ ਭਿੰਨ ਹੋ ਗਿਆ ਹੈ। ਇਹ ਵੀ ਕਿਹਾ ਜਾ ਸਕਦਾ ਹੈ ਕਿ ਬਹੁਤ ਅੱਗੇ ਨਿਕਲ ਆਇਆ ਹੈ : ਵਿਚਾਰ-ਵਸਤੂ ਦੀ ਦ੍ਰਿਸ਼ਟੀ ਤੋਂ ਵੀ, ਕਿਰਦਾਰ-ਨਵੀਸੀ ਦੇ ਪੱਖ ਤੋਂ ਵੀ ਅਤੇ ਸ਼ਿਲਪ ਦੇ ਪਹਿਲੂ ਤੋਂ ਵੀ। ਸਾਡੇ ਸਭਿਆਚਾਰਕ ਮਾਹੌਲ ਵਿਚ ਵੀ ਬਹੁਤ ਕੁਝ ਬਦਲ ਗਿਆ ਹੈ। ਕਦਰਾਂ-ਕੀਮਤਾਂ ਦੀ ਦੁਨੀਆਂ ਹੋਰ ਦੀ ਹੋਰ ਹੋ ਗਈ ਹੈ। ਐਸੀ ਹਾਲਤ ਵਿਚ ਜੇ ਸਾਨੂੰ ਨਾਨਕ ਸਿੰਘ ਦੀ ਨਾਵਲਕਾਰੀ ਵਿਚ ਬਹੁਤ ਕੁਝ ਪ੍ਰਵਾਨ ਕਰਨ ਯੋਗ ਨਾ ਲੱਗੇ ਤਾਂ ਹੈਰਾਨੀ ਵਾਲੀ ਗੱਲ ਨਹੀਂ ਹੋਵੇਗੀ।

ਪਰ ਦਿਲਚਸਪ ਗੱਲ ਇਹ ਹੈ ਕਿ ਨਾਨਕ ਸਿੰਘ ਸਾਨੂੰ ਵਿੱਸਰਿਆ ਨਹੀਂ। ਉਹ ਸਾਡੀ ਨਾਵਲਕਾਰੀ ਦੇ ਇਤਿਹਾਸ ਵਿਚ ਸਤੰਭ ਵਾਂਗ ਖੜ੍ਹਾ ਹੈ। ਅਸ਼ਟ ਧਾਤੂ ਦੀ ਅਸ਼ੋਕ ਲਾਠ ਵਾਂਗ। ਉਸ ਤੋਂ ਬਾਅਦ ਜਸਵੰਤ ਸਿੰਘ ਕੰਵਲ ਜਾਂ ਗੁਰਦਿਆਲ ਸਿੰਘ ਤੋਂ ਇਲਾਵਾ ਉਸ ਵਰਗਾ ਬਿੰਬ ਕਿਸੇ ਹੋਰ ਨਾਵਲਕਾਰ ਦਾ ਨਹੀਂ ਬਣ ਸਕਿਆ।

ਸਾਡੀਆਂ ਅਸੰਮਤੀਆਂ ਦੇ ਬਾਵਜੂਦ ਨਾਨਕ ਸਿੰਘ ਸਾਡੇ ਸਾਹਮਣੇ ਇਕ 'ਪ੍ਰਸ਼ਨ-ਚਿੰਨ੍ਹ' ਵਾਂਗ ਤਣ ਕੇ ਖੜ੍ਹਾ ਹੈ। ਪੂਰੀ ਅਣਖ ਨਾਲ ਸਾਨੂੰ ਚਣੌਤੀ ਦੇਂਦਾ ਕਹਿ ਰਿਹਾ ਹੈ : ਇਕ ਨਾਨਕ ਸਿੰਘ ਉਹ ਹੈ ਜੋ ਤੁਹਾਨੂੰ ਜਣਾਇਆ ਗਿਆ ਹੈ, ਦੂਜਾ ਨਾਨਕ ਸਿੰਘ ਤੁਹਾਨੂੰ ਜਾਣਨ ਦਾ ਖ਼ਿਆਲ ਹੀ ਨਹੀਂ ਆਇਆ।

'ਪ੍ਰਸ਼ਨ-ਚਿੰਨ੍ਹ' ਨਾਨਕ ਸਿੰਘ ਸਾਡੀ ਸੋਚ ਨੂੰ ਜੁੰਬਿਸ਼ ਦੇਂਦਾ ਹੈ।

ਸੰਤ ਸਿੰਘ ਸੇਖੋਂ ਨੇ ਉਸ ਨੂੰ ਰੁਮਾਂਚਕ ਆਦਰਸ਼ਵਾਦੀ ਨਾਵਲਕਾਰ ਦੇ ਪ੍ਰਵਰਗ ਵਿਚ ਰਖਿਆ। ਹਰਿਭਜਨ ਸਿੰਘ ਨੇ ਉਸਨੂੰ 'ਭਾਵੁਕ ਪਰੰਪਰਾ' ਦਾ ਨਾਵਲਕਾਰ ਆਖਿਆ। ਇਨ੍ਹਾਂ ਧਾਰਣਾਵਾਂ ਦੀ ਪੈੜ ਪਤਾ ਨਹੀਂ ਕਿੰਨੇ ਹੋਰ ਆਲੋਚਕ ਚਲਦੇ ਰਹੇ। ਮੈਨੂੰ ਇਹ ਮੰਨਣ ਵਿਚ ਕੋਈ ਹਿਚਕਚਾਹਟ ਨਹੀਂ ਕਿ ੧੯੭੮ ਵਿਚ ਜਦੋਂ ਮੇਰੀ ਆਪਣੀ ਪੁਸਤਕ "ਪੰਜਾਬੀ ਨਾਵਲ ਛਪੀ ਤਾਂ ਮੈਂ ਖ਼ੁਦ ਵੀ ਨਾਨਕ ਸਿੰਘ ਦੀ ਵਿਧਾ ਨੂੰ ਨਿਖੇੜਦਾ ਹੋਇਆ ਐਸੀ ਸੋਚ ਤੋਂ ਜ਼ਿਆਦਾ ਉਪਰ ਨਾ ਉਠ ਸਕਿਆ।

ਨਾਵਲ ਦੇ ਵਿਧਾ-ਸ਼ਾਸਤਰ ਦੀ ਦ੍ਰਿਸ਼ਟੀ ਤੋਂ ਵੇਖੀਏ ਤਾਂ ਸੰਤ ਸਿੰਘ ਸੇਖੋਂ ਦੇ ਕਹੇ ਅਨੁਸਾਰ ਸਾਨੂੰ ਮੰਨਣਾ ਪਵੇਗਾ ਕਿ ਨਾਨਕ ਸਿੰਘ ਰੁਮਾਂਚਕ ਆਦਰਸ਼ਵਾਦੀ ਸੀ। ਹਰਿਭਜਨ ਸਿੰਘ ਦਾ ਇਹ ਨਿਰਣਾ ਵੀ ਪ੍ਰਵਾਨ ਕਰਨਾ ਪਵੇਗਾ ਕਿ ਉਹ 'ਭਾਵੁਕ ਪਰੰਪਰਾ' ਦਾ ਨਾਵਲਕਾਰ ਸੀ। ਉਸ ਦੀ ਰਚਨਾ-ਦ੍ਰਿਸ਼ਟੀ ਨੂੰ ਅਕਸਰ ਮਧ-ਸ਼ਰੇਣਿਕ ਸਦਾਚਾਰ ਦੀ ਛਾਪ ਵਾਲੀ ਵੀ ਦਸਿਆ ਗਿਆ ਹੈ। ਇਸ ਤੋਂ ਮੁਨਕਿਰ ਹੋਣਾ ਵੀ ਸੰਭਵ ਨਹੀਂ ਹੋਵੇਗਾ।

ਪਰੰਤੂ, ਇਨ੍ਹਾਂ ਮਾਨਤਾਵਾਂ ਦੇ ਸਿਧਾਂਤਕ ਆਧਾਰ ਬਾਰੇ ਮੈਂ ਜਦੋਂ ਦੁਬਾਰਾ ਸੋਚਦਾ ਹਾਂ ਤਾਂ ਮੈਨੂੰ ਇਨ੍ਹਾਂ ਵਿਚ ਕੁਝ ਤਰੁਟੀਆਂ ਦਿਸਦੀਆਂ ਹਨ। ਇਨ੍ਹਾਂ ਤਰੁਟੀਆਂ ਦੀ ਜੜ੍ਹ ਨਾਵਲ ਦੇ ਵਿਧਾ-ਸ਼ਾਸਤਰ ਬਾਰੇ ਇਕ ਖ਼ਾਸ ਗ਼ਲਤ-ਫ਼ਹਿਮੀ ਵਿਚ ਹੈ। ਨਾਵਲ ਬੇਸ਼ਕ ਇਕ ਖੁਲ੍ਹਾ ਰੂਪ ਹੈ ਤੇ ਇਹ ਨਿਰੰਤਰ ਵਿਕਾਸ ਕਰਦਾ ਹੈ। ਸਾਹਿਤ-ਇਤਿਹਾਸ ਦੀ ਦ੍ਰਿਸ਼ਟੀ ਤੋਂ ਨਾਵਲ ਯਕਦਮ ਉਗਮਨ ਵਾਲਾ ਰੂਪ ਨਹੀਂ ਹੈ। ਇਹ ਅਨੁਭਵ ਅਤੇ ਗਿਆਨ ਦੇ ਇਤਿਹਾਸਕ ਵਿਕਾਸ ਨਾਲ ਵਿਗਸਦਾ ਹੈ ਤੇ ਹਰ ਪੀੜ੍ਹੀ ਨਾਲ ਨਵੇਂ ਵਿਧਾ-ਸ਼ਾਸਤਰੀ ਪਾਸਾਰ ਗ੍ਰਹਿਣ ਕਰਦਾ ਹੈ। ਨਾਨਕ ਸਿੰਘ ਦੇ ਸਾਹਿਤ-ਇਤਿਹਾਸਕ ਪਿਛੋਕੜ ਵਿਚ ਨਾਵਲ ਬਾਰੇ ਵਿਧਾ-ਸ਼ਾਸਤਰੀ ਸੋਝੀ ਦੀ ਕੋਈ ਬਾਕਾਇਦਾ ਵਿਦਿਅਕ ਪਰੰਪਰਾ ਪ੍ਰਾਪਤ ਨਹੀਂ ਸੀ। ਬਸ ਕੁਝ ਇਸ ਕਿਸਮ ਦਾ ਖਿਆਲ ਪ੍ਰਚਲਿਤ ਸੀ ਕਿ ਨਾਵਲ ਵਾਰਤਕ ਵਿਚ ਲਿਖਿਆ ਹੋਇਆ ਇਕ ਲੰਮਾ ਬਿਰਤਾਂਤ ਹੁੰਦਾ ਹੈ। ਵਿਧਾ-ਸ਼ਾਸਤਰੀ ਦ੍ਰਿਸ਼ਟੀ ਤੋਂ ਜੇ ਨਾਨਕ ਸਿੰਘ ਸਾਹਵੇਂ ਸਭ ਤੋਂ ਵਧ ਪ੍ਰਭਾਵਕਾਰੀ ਮਾਡਲ ਸੀ ਤਾਂ ਉਹ ਮੁਖ ਰੂਪ ਵਿਚ ਮੁਨਸ਼ੀ ਪ੍ਰੇਮ ਚੰਦ ਦੀ ਨਾਵਲ-ਰਚਨਾ ਸੀ, ਜੋ ਉਸਨੂੰ ਗੁਰਦਵਾਰਾ ਲਹਿਰ ਵਿਚ ਜੇਲ੍ਹ-ਯਾਤਰਾ ਦੇ ਦੌਰਾਨ ਪੜ੍ਹਨ ਦਾ ਅਵਸਰ ਮਿਲਿਆ। ਆਪਣੇ ਸਮੇਂ ਦੇ ਲਿਹਾਜ ਨਾਲ ਮੁਨਸ਼ੀ ਪ੍ਰੇਮ ਚੰਦ ਦੀ ਯਥਾਰਥ-ਸੋਝੀ ਬਹੁਤ ਤਿੱਖੀ ਸੀ ਤੇ ਇਸ ਯਥਾਰਥ-ਸੋਝੀ ਕਰਕੇ ਹੀ ਉਹ ਬਾਅਦ ਵਿਚ ਭਾਰਤ ਦੀ ਪ੍ਰਗਤੀਵਾਦੀ ਲਹਿਰ ਦੇ ਵਿਚਾਰਧਾਰਾਈ ਮਨਸ਼ੂਰ ਦਾ ਸੰਚਾਲਕ ਬਣਿਆ। ਪਰ ਇਸ ਮਨਸ਼ੂਰ ਵਿਚ ਯਥਾਰਥਵਾਦ ਉਤੇ ਬਲ ਦੇ ਬਾਵਜੂਦ ਰੁਮਾਂਚਕ ਆਦਰਸ਼ਵਾਦ ਦੀ ਰੁਚੀ ਵੀ ਪ੍ਰਬਲ ਸੀ। ਮੁਨਸ਼ੀ ਪ੍ਰੇਮ ਚੰਦ ਆਪਣੇ ਸਮੇਂ ਦੀ ਇਤਿਹਾਸਕ ਪੈਦਾਵਾਰ ਸੀ ਤੇ ਇਹੀ ਹਾਲਤ ਨਾਨਕ

ਸਿੰਘ ਦੀ ਸੀ। ਉਸਨੂੰ ਜੀਵਨ ਵਿਚ ਰਸਮੀ ਵਿਦਿਆ ਦੀ ਪੱਧਰ ਉੱਤੇ ਪੱਛਮੀ ਗਿਆਨ-ਵਿਗਿਆਨ ਦੀ ਪ੍ਰਾਪਤੀ ਦਾ ਅਵਸਰ ਨਹੀਂ ਮਿਲਿਆ। ਜ਼ਿੰਦਗੀ ਵਿਚ ਜੋ ਉਸ ਨੂੰ ਸਮੇਂ ਦੇ ਵਾਤਾਵਰਣ, ਹਾਲਾਤ ਦੇ ਅਨੁਭਵ ਤੇ ਮੁਨਸ਼ੀ ਪ੍ਰੇਮ ਚੰਦ ਦੇ ਪ੍ਰਭਾਵ ਨੇ ਦਿਤਾ, ਉਹੀ ਉਸਦੀ ਰਚਨਾ-ਦ੍ਰਿਸ਼ਟੀ ਦਾ ਨਸੀਬ ਬਣ ਗਿਆ।

ਪਰੰਤੂ, ਇਸ ਨਸੀਬ ਨੂੰ ਉਸ ਨੇ ਪ੍ਰਾਕ੍ਰਿਤਿਕਵਾਦੀਆਂ ਵਾਂਗ ਨਿਤਾਣਾ ਬਣਕੇ ਨਹੀਂ ਭੋਗਿਆ। ਪ੍ਰਾਕ੍ਰਿਤਿਕਵਾਦੀਆਂ ਦੇ ਦੋ ਮੋਟੇ ਸੂਤਰ ਜਾਂ ਨਿਸ਼ਚੇ ਹਨ—ਇਕ ਇਹ ਕਿ ਬੰਦਾ ਉਹ ਕੁਝ ਹੈ ਜੋ ਉਸ ਦੇ ਹਾਲਾਤ ਉਸ ਨੂੰ ਬਣਾ ਦੇਂਦੇ ਹਨ ਅਤੇ ਜੇ ਬੰਦੇ ਨੂੰ ਜਾਣਨਾ ਹੈ ਤਾਂ ਉਸਦੇ ਹਾਲਾਤ ਨੂੰ ਜਾਣੋ; ਦੂਜਾ ਸੂਤਰ ਇਹ ਹੈ ਕਿ ਬੰਦਾ ਆਪਣੇ ਸਾਰੇ ਗਿਆਨ-ਵਿਗਿਆਨ, ਦਰਸ਼ਨ, ਮਾਨਵਵਾਦ, ਤਰਕ-ਸ਼ਾਸਤਰ ਅਤੇ ਲੋਕਤੰਤਰ ਆਦਿ ਦੇ ਬਾਵਜੂਦ ਇਸ ਬ੍ਰਹਿਮੰਡ ਵਿਚ ਇਵੇਂ ਹੈ ਜਿਵੇਂ ਇਕ ਝੱਖੜ ਵਿਚ ਤੀਲਾ, ਜਿਸ ਨੂੰ ਝੱਖੜ ਉਡਾ ਕੇ ਕਿਸੇ ਵੀ ਵੇਲੇ ਕਿਧਰੇ ਵੀ ਲਿਜਾ ਕੇ ਸੁਟ ਸਕਦਾ ਹੈ। ਪ੍ਰਾਕ੍ਰਿਤਿਕਵਾਦ ਦਾ ਬਲ ਬ੍ਰਹਿਮੰਡ ਵਿਚ ਬੰਦੇ ਦੀ ਹੋਂਦ ਦੀ ਨਿਗੂਣਤਾ ਉਤੇ ਹੈ। ਨਾਨਕ ਸਿੰਘ ਨੇ ਕਦੇ ਵੀ ਆਪਣੇ ਆਪ ਨੂੰ ਇਕ ਝੱਖੜ ਵਿਚ ਤੀਲੇ ਦੀ ਨਿਆਂਈਂ ਨਹੀਂ ਸਮਝਿਆ। ਉਹ ਸੁਪਨੇ-ਸਾਜ਼ ਬਣਿਆ ਤੇ ਇੰਝ ਸੁਪਨੇ-ਸਾਜ਼ ਬਣਨ ਕਰਕੇ ਹੀ ਬਾਅਦ ਦੀ ਪੀੜ੍ਹੀ ਦੇ ਉਨ੍ਹਾਂ ਆਲੋਚਕਾਂ ਦੀ ਨਜ਼ਰ ਵਿਚ ਰੁਮਾਂਚਕ ਆਦਰਸ਼ਵਾਦੀ ਗਿਣਿਆ ਗਿਆ, ਜਿਨ੍ਹਾਂ ਨੂੰ ਪੱਛਮੀ ਵਿਦਿਆ ਤੇ ਗਿਆਨ-ਵਿਗਿਆਨ ਤਕ ਰਸਾਈ ਦਾ ਸਿੱਟਾ ਯਥਾਰਥ ਦੀ ਵਧੇਰੇ ਡੂੰਘੀ ਸੋਝੀ ਦਾ ਗੁਮਾਨ ਸੀ। ਨਾਨਕ ਸਿੰਘ ਨੇ ਆਪਣੀ ਸੁਪਨ-ਸਾਜ਼ੀ ਜਾਂ ਰੁਮਾਂਚਕ ਆਦਰਸ਼ਵਾਦ ਰਾਹੀਂ ਜੋ ਵੀ ਬਾਤ ਪਾਈ, ਉਸਨੂੰ ਕਿਰਦਾਰ ਬਣਾਇਆ। ਉਸਦੇ ਸਮਿਆਂ ਵਿਚ ਇਹ ਸੁਪਨੇ ਹੀ ਸਮਾਜਕ ਤਬਦੀਲੀ ਅਤੇ ਰਾਜਸੀ ਸੰਘਰਸ਼ ਲਈ ਲੋੜੀਂਦੇ ਬਲ ਦਾ ਸੋਮਾ ਸਨ। ਉਸ ਦੇ ਸੁਪਨੇ ਉਸਦੇ ਵਕਤ ਦੀ ਇਤਿਹਾਸਕ ਦੀਖਿਆ ਸਨ, ਉਸਦੀ ਕਲਪਨਾ ਦੇ ਵਾਤਾਵਰਣ ਦੀ ਅਨਿਵਾਰਤਾ ਸਨ। ਇਸ ਸਥਿਤੀ ਵਿਚ ਉਸਦੇ ਬਾਹਰਲੇ ਨੇ ਉਸ ਦੇ ਅੰਦਰ ਕਿਸ ਹੱਦ ਤਕ ਉਤਰਕੇ ਉਸਦੀ ਸ਼ਖਸੀਅਤ ਨੂੰ ਬਦਲਿਆ, ਜਾਂ ਉਸਦਾ ਅੰਦਰਲਾ ਕਿਵੇਂ ਉਸਦੇ ਬਾਹਰਲੇ ਵਿਚ ਪਸਰਕੇ ਅਸਰ-ਅੰਦਾਜ਼ ਹੋਇਆ, ਇਸ ਮਸਲੇ ਬਾਰੇ ਨਿਰਣਾ ਦੇਣਾ ਮੁਸ਼ਕਿਲ ਹੈ। ਸਾਨੂੰ ਨਹੀਂ ਪਤਾ ਕਿ ਬਾਹਰਲੇ ਦਾ ਅੰਦਰ ਵੱਲ ਸਫ਼ਰ ਕਿਥੇ



ਸ. ਨਾਨਕ ਸਿੰਘ

ਮੁਕਦਾ ਹੈ ਤੇ ਅੰਦਰਲੇ ਦੀ ਬਾਹਰ ਵੱਲ ਹਰਕਤ ਕਿਥੋਂ ਸ਼ੁਰੂ ਹੁੰਦੀ ਹੈ ਜਾਂ ਕਿਥੇ ਪੁਜਦੀ ਹੈ। ਬਹਰਹਾਲ, ਇਸ ਗੱਲ ਵਿਚ ਕੋਈ ਸੰਦੇਹ ਨਹੀਂ ਕਿ ਨਾਨਕ ਸਿੰਘ ਦਾ ਅੰਦਰਲਾ ਉਸ ਦੇ ਬਾਹਰ ਨਾਲ ਤੇ ਉਸਦਾ ਬਾਹਰਲਾ ਉਸ ਦੇ ਅੰਦਰ ਨਾਲ ਨਿਰੰਤਰ ਸੰਵਾਦ ਦੀ ਅਵਸਥਾ ਵਿਚ ਰਹੇ। ਇਸ ਗੱਲ ਦੀ ਸਾਨੂੰ ਉਸਦੀ ਨਾਵਲ-ਰਚਨਾ ਵਿਚੋਂ ਚੋਖੀ ਗਵਾਹੀ ਮਿਲ ਜਾਂਦੀ ਹੈ।

ਪਹਿਲੀ ਵੱਡੀ ਗਵਾਹੀ ਉਸਦੇ ਨਾਵਲਾਂ ਦੀ ਬਿਰਤਾਂਤ-ਰਚਨਾ ਦੇ ਧੁਰ ਵਿਚ ਪਈਆਂ ਸਮਾਜਕ ਸਮੱਸਿਆਵਾਂ ਤੋਂ ਮਿਲਦੀ ਹੈ। ਉਸ ਨੇ ਇਸ ਸਦੀ ਦੇ ਤੀਜੇ ਦਹਾਕੇ ਦੇ ਤਕਰੀਬਨ ਅੱਧ ਤੋਂ ਸ਼ੁਰੂ ਹੋ ਕੇ ਸੱਤਵੇਂ ਦਹਾਕੇ ਦੇ ਅੱਧ ਤਕ ਸਾਨੂੰ ੩੮ ਨਾਵਲ ਦਿੱਤੇ। ਇਨ੍ਹਾਂ ਵਿਚੋਂ ੩੩ ਨਾਵਲ ਸੁਖਾਂਤ ਹਨ ਤੇ ਪੰਜ ਦੁਖਾਂਤ। ਦੁਖਾਂਤ ਨਾਵਲਾਂ ਵਿਚ ਸ਼ਾਮਲ ਹਨ—"ਚਿੱਟਾ ਲਹੂ" (੧੯੩੨), 'ਪਵਿੱਤਰ ਪਾਪੀ' (੧੯੪੨), "ਟੁੱਟੀ ਵੀਣਾ"(੧੯੪੬),"ਨਾਸੂਰ"(੧੯੫੩), ਅਤੇ 'ਕੋਈ ਹਰਿਆ ਬੂਟ ਰਹਿਓ ਰੀ' (੧੯੬੪)। ਉਸਦੇ ਨਾਵਲ ਭਾਵੇਂ ਸੁਖਾਂਤ ਹਨ ਤੇ ਭਾਵੇਂ ਦੁਖਾਂਤ, ਇਕ ਗੱਲ ਜ਼ਾਹਰ ਹੈ ਕਿ ਹਰ ਨਾਵਲ ਵਿਚ ਉਸਨੇ ਆਪਣੇ ਸਮਕਾਲ ਵਿਚ ਵਰਤਮਾਨ ਵਾਸਤਵਿਕ ਸਮਸਿਆਵਾਂ ਨੂੰ ਵਿਸ਼ੇ ਬਣਾਇਆ ਜੋ ਉਸਦੀ ਨਜ਼ਰ 'ਚ ਸਮਾਜਕ ਰਿਸ਼ਤਿਆਂ ਦੀ ਦੁਨੀਆਂ ਨੂੰ ਦੂਸ਼ਤ ਕਰਦੀਆਂ ਸਨ ਤੇ ਚਿੰਤਾਜਨਕ ਸਨ। "ਚਿੱਟਾ ਲਹੂ" ਤੋਂ,

ਪਹਿਲਾਂ ਦੇ ਚਾਰ ਮੁੱਢਲੇ ਨਾਵਲਾਂ "ਮਤ੍ਰੇਈ ਮਾਂ" ੧੯੨੪, "ਮਿੱਠਾ ਮਹੁਰਾ" (੧੯੨੪), "ਕਾਲ ਚੱਕਰ" (੧੯੨੬) ਤੇ "ਪ੍ਰੇਮ ਸੰਗੀਤ" (੧੯੨੯) ਵਿਚ ਉਸਨੇ ਜੋ ਸਮਸਿਆਵਾਂ ਲਈਆਂ, ਉਹ ਇਕਹਿਰੇ ਸੁਭਾਅ ਵਾਲੀਆਂ ਹਨ। ਪਰ "ਚਿੱਟਾ ਲਹੂ" ਤੋਂ ਆਰੰਭ ਹੋ ਕੇ ਅਗਲੇ ੩੪ ਨਾਵਲਾਂ ਵਿਚ ਉਸ ਨੇ ਤਕਰੀਬਨ ਹਰ ਬਿਰਤਾਂਤ ਦੀ ਦੁਨੀਆਂ ਵਿਚ ਸਾਡੀ ਵਾਸਤਵਿਕ ਦੁਨੀਆਂ ਨਾਲ ਮਿਲਦੀਆਂ ਸਮਸਿਆਵਾਂ ਦੇ ਤਾਣ-ਬਾਣੇ ਨੂੰ ਚਿਤ੍ਰਿਆ। ਇਸ ਚਿਤ੍ਰਣ ਵਿਚ ਸੁਖਾਂਤ ਨਾਵਲਾਂ ਵਿਚ ਸਮਸਿਆਵਾਂ ਦਾ ਨਿਬੇੜਾ ਬੇਸ਼ਕ ਕਾਇਆ-ਕਲਪ ਦੇ ਧਾਰਮਿਕ ਸਿਧਾਂਤ ਜਾਂ ਦੈਵੀ ਨਿਆਂ ਦੇ ਨਿਯਮ ਅਨੁਸਾਰ ਹੁੰਦਾ ਹੈ ਤੇ ਦੁਖਾਂਤ ਨਾਵਲਾਂ ਵਿਚ ਕੁਝ ਸਮਾਜਕ ਵਿਵਸਥਾ ਦੀ ਕਠੋਰਤਾ ਉਤੇ ਵਿਅੰਗ ਦੀ ਦ੍ਰਿਸ਼ਟੀ ਤੋਂ ਤੇ ਕੁਝ ਸੂਫ਼ੀ ਫ਼ਕੀਰਾਂ ਵਾਲੀ ਫਨਾਅ ਅਤੇ ਬਕਾਅ ਦੀ ਰੂਹਾਨੀ ਰਵਾਇਤ ਅਨੁਸਾਰ। ਐਸੇ ਰਚਨਾਤਮਕ ਰਵਈਏ ਨਾਲ ਅੱਜ ਸੁਭਾਵਕ ਹੀ ਸਾਡਾ ਕਈ ਪਹਿਲੂਆਂ ਤੋਂ ਵਿਚਾਰਧਾਰਾਈ ਮਤ-ਭੇਦ ਹੋ ਸਕਦਾ ਹੈ। ਪਰ ਐਸੇ ਮਤ-ਭੇਦ ਦੇ ਬਾਵਜੂਦ ਖਾਸ ਪਹਿਚਾਨਣ ਵਾਲੀ ਗੱਲ ਇਹ ਹੈ ਕਿ ਪੰਜਾਬੀ ਨਾਵਲ ਨੂੰ ਇਕ ਵੱਡੇ ਪੈਮਾਨੇ ਉਤੇ ਸਾਡੇ ਇਤਿਹਾਸਕ ਪਰਿਵੇਸ਼ ਵਿਚ ਪੇਚੀਦਗੀ ਪੈਦਾ ਕਰਨ ਵਾਲੇ ਮਸਲਿਆਂ ਨਾਲ ਸੰਘਣੇ ਅਤੇ ਸੰਗਰਾਮੀ ਰੂਪ ਜੋੜਨ ਵਾਲਾ ਪਹਿਲਾ ਵਡਾ ਨਾਵਲਕਾਰ ਨਾਨਕ ਸਿੰਘ ਸੀ ਜਿਸ ਨਾਲ ਨਾ ਸਿਰਫ ਸਮਾਜਕ ਪੱਧਰ ਉਤੇ ਲੋਕਾਂ ਨੂੰ ਦਰਪੇਸ਼ ਮਸਲਿਆਂ ਬਾਰੇ ਸੋਝੀ ਵਧੀ, ਬਲਕਿ ਬਾਅਦ ਦੇ ਨਾਵਲਕਾਰਾਂ ਲਈ ਵੀ ਨਵੀਆਂ ਸੰਭਾਵਨਾਵਾਂ ਦੇ ਕਿਵਾੜ ਖੁਲ੍ਹ ਗਏ। ਸਾਰੀਆਂ ਸਮਸਿਆਵਾਂ ਦੀ ਗਿਣਤੀ ਤਾਂ ਮੁਸ਼ਕਲ ਹੈ, ਪਰ ਸੰਕੇਤ ਮਾਤਰ ਕੁਝ ਮਹੱਤਵ-ਪੂਰਣ ਸਮਸਿਆਵਾਂ ਜਿਨ੍ਹਾਂ ਉਤੇ ਨਾਨਕ ਸਿੰਘ ਨੇ ਧਿਆਨ ਜੋੜਿਆ, ਦਰਸਾਈਆਂ ਜਾ ਸਕਦੀਆਂ ਹਨ। ਇਨ੍ਹਾਂ ਵਿਚ ਸ਼ਾਮਲ ਹਨ : ਪਰਿਵਾਰਕ ਕਲੇਸ਼ਾਂ ਦੇ ਮੁੱਦੇ, ਅਨਪੜ੍ਹਤਾ, ਵੇਸਵਾਚਾਰੀ, ਧਾਰਮਿਕ ਸੰਸਥਾਵਾਂ ਅਤੇ ਆਗੂਆਂ ਦਾ ਦੰਭ, ਦੁਰਾਚਾਰ ਤੇ ਭ੍ਰਿਸ਼ਟਾਚਾਰ, ਠੇਕੇਦਾਰੀ ਦੀ ਦੁਨੀਆਂ ਦੀ ਭ੍ਰਿਸ਼ਟਤਾ, ਫਿਰਕਾਪ੍ਰਸਤੀ ਅਤੇ ਰਾਜਸੀ ਜੀਵਨ ਦੀ ਹਿੰਸਾ, ਵਿਵਰਜਿਤ ਸੰਭੋਗ ਤੇ ਪਰੰਪਰਾਗਤ ਮਰਦ-ਇਸਤਰੀ ਸੰਬੰਧ, ਵਿਆਹ-ਬਾਹਰੇ ਜਿਨਸੀ ਸੰਬੰਧ, ਪ੍ਰੇਮ-ਵਿਆਹ ਦੇ ਸਮਾਜਕ ਤੇ ਇਤਿਹਾਸਕ ਤਨਾਓ, ਸੁਤੰਤਰਤਾ-ਸੰਗਰਾਮ ਦੇ ਕਸ਼ਟ ਤੇ ਮਸਲੇ, ਹਿੰਸਾ, ਕ੍ਰਾਂਤੀ ਤੇ ਸਮਾਜਵਾਦ, ਤਸਕਰੀ ਤੇ ਚੋਣ-ਰਾਜਨੀਤੀ, ਇਸਤਰੀ ਦੀ ਸੁਤੰਤਰਤਾ, ਸਰਮਾਏਦਾਰੀ ਤੇ ਮਹਾਜਨੀ ਕਦਰਾਂ ਦੀ ਦੁਨੀਆਂ ਵਿਚ ਹੋਂਦ ਦਾ ਮਸਲਾ ਅਤੇ ਜੀਊਣ ਤੇ ਥੀਣ ਦੀਆਂ ਦੁਬਿਧਾਵਾਂ ਆਦਿ। ਜ਼ਰਾ ਗੌਰ ਨਾਲ ਵੇਖੀਏ ਤਾਂ ਨਾਨਕ ਸਿੰਘ ਤੋਂ ਪਹਿਲਾਂ ਦੀ ਪੰਜਾਬੀ ਨਾਵਲਕਾਰੀ ਵਿਚ ਸਮਾਜਕ ਰਾਜਨੀਤਕ ਚਿੰਤਾਵਾਂ ਦਾ ਇਹ ਵਿਰਾਟ ਦ੍ਰਿਸ਼ ਵੇਖਣ ਨੂੰ ਨਹੀਂ ਮਿਲਦਾ। ਸਾਨੂੰ ਮੰਨਣਾ ਪਵੇਗਾ ਕਿ ਸਮਾਜਕ ਤਬਦੀਲੀ ਦੇ ਨਜ਼ਰੀਏ ਤੋਂ ਇਸ ਦੀ ਅਹਿਮੀਅਤ ਸਾਡੀ ਆਲੋਚਨਾ-ਦ੍ਰਿਸ਼ਟੀ ਵਿਚ ਅਜੇ ਤਕ ਅਣਗੌਲੀ ਵਸਤੂ ਰਹੀ ਹੈ।

ਸਿਰਫ ਇਹੀ ਨਹੀਂ, ਅਸਾਂ ਨਾਨਕ ਸਿੰਘ ਨੂੰ ਰੁਮਾਂਚਕ ਆਦਰਸ਼ਵਾਦ ਤੇ ਮੱਧ-ਸ਼੍ਰੇਣਿਕ ਭਾਵੁਕਤਾ ਦੀ ਕੋਟੀ ਵਿਚ ਬੰਨ੍ਹ ਕੇ ਇਕ ਪੀਡੀ ਮਾਨਸਿਕ ਗੰਢ ਵਿਚ ਵੀ ਜਕੜ ਦਿਤਾ। ਸਾਨੂੰ ਉਹ ਆਧੁਨਿਕ ਯੁਗ ਲਈ ਅਸੰਗਤ ਬੇਲਚਕ ਮੱਧਕਾਲੀਨ ਨੈਤਿਕਤਾ ਦੀ ਮੂਰਤ ਦਿਸਣ ਲੱਗਾ। ਬਦਲਦੇ ਹਾਲਾਤ ਨਾਲ ਜ਼ਿੰਦਗੀ ਪ੍ਰਤੀ ਉਸ ਦੇ ਰਵਈਏ ਵਿਚ ਪੈਦਾ ਹੋਣ ਵਾਲੀ ਲਚਕ ਸਾਡੇ ਲਈ ਧੁੰਦਲਕੇ ਵਿਚ ਪਈ ਰਹੀ।

ਇਸ ਸਥਿਤੀ ਦੀ ਬਹੁਤ ਅਰਥ-ਭਰਪੂਰ ਮਿਸਾਲ "ਪਵਿੱਤਰ ਪਾਪੀ" ਵਿਚ ਮਿਲ ਜਾਵੇਗੀ। "ਪਵਿੱਤਰ ਪਾਪੀ" ਦਾ ਸੂਖਮਭਾਵੀ ਨਾਇਕ ਕਿਦਾਰ ਅਚੇਤ ਹੀ ਜਿਸ ਪਰਿਵਾਰ ਦੀ ਬੇਰੁਜ਼ਗਾਰੀ ਤੇ ਉਜਾੜੇ ਦਾ ਕਾਰਣ ਬਣ ਜਾਂਦਾ ਹੈ, ਉਹ ਆਪਣੇ ਦੋਸ਼-ਭਾਵ ਤੋਂ ਮੁਕਤੀ ਲਈ ਨਾ ਸਿਰਫ ਉਸ ਪਰਿਵਾਰ ਦੀ ਆਰਥਿਕ ਠਾਹਰ ਬਣਦਾ ਹੈ, ਬਲਕਿ ਪਰਿਵਾਰ ਦੀ ਸਵਾਣੀ ਨੂੰ ਆਪਣੀ ਧਰਮ-ਮਾਂ ਵੀ ਮੰਨ ਲੈਂਦਾ ਹੈ। ਪਰ ਇਕ ਦੋਸ਼-ਭਾਵ ਤੋਂ ਮੁਕਤੀ ਦੇ ਯਤਨ ਵਿਚ ਉਹ ਸੁਭਾਵਕ ਹੀ ਦੂਜੇ ਦੋਸ਼-ਭਾਵ ਵਿਚ ਗ੍ਰਸਿਆ ਜਾਂਦਾ ਹੈ : ਜਿਸ ਸਵਾਣੀ ਨੂੰ ਉਸ ਨੇ ਧਰਮ-ਮਾਂ ਮੰਨ ਲਿਆ, ਉਸ ਦੀ ਧੀ ਨੂੰ ਉਹ ਪ੍ਰੇਮਿਕਾ ਬਣਾਉਣਾ ਲੋਚਣ ਲਗ ਪੈਂਦਾ ਹੈ। ਸੰਸਕਾਰ ਉਸ ਦੀਆਂ ਅੱਖਾਂ ਵਿਚ ਝਾਕ ਕੇ ਕਹਿੰਦੇ ਹਨ, ਧਰਮ-ਮਾਂ ਦੀ ਧੀ ਧਰਮ-ਭੈਣ ਤਾਂ ਹੋ ਸਕਦੀ ਹੈ, ਪ੍ਰੇਮਿਕਾ ਕਿਵੇਂ ਹੋ ਸਕਦੀ ਹੈ। ਸੰਸਕਾਰਾਂ ਦੀ ਜ਼ਿੱਦ ਸਾਹਵੇਂ ਨਿੰਵ ਕੇ ਉਹ ਧਰਮ-ਮਾਂ ਦੀ ਧੀ ਨੂੰ ਧਰਮ-ਭੈਣ ਸਵੀਕਾਰ ਲੈਂਦਾ ਹੈ ਤੇ ਪਰਿਵਾਰ ਦੇ ਕਸ਼ਟ-ਨਿਵਾਰਣ ਲਈ ਆਪਣੇ ਜਜ਼ਬਾਤ, ਆਪਣੀ ਦੌਲਤ ਤੇ ਆਪਣੀ ਜਾਨ ਸਭ ਦੀ ਆਹੂਤੀ ਦੇ ਦੇਂਦਾ ਹੈ। ਪਰ ਮੌਤ ਦੀ ਦਹਿਲੀਜ਼ ਉਤੇ ਬੈਠਾ ਉਹ ਅਕਸਰ

ਇਕ ਸ਼ਿਅਰ ਦੀ ਧੁਨ ਅਲਾਪਦਾ ਰਹਿੰਦਾ : 'ਅਲਵਿਦਾ ਐ ਕਾਫ਼ਲੇ ਵਾਲੋ ਮੁਝੇ ਅਬ ਛੋੜ ਦੋ। ਮੇਰੀ ਕਿਸਮਤ ਮੇਂ ਲਿਖੀਂ ਥੀਂ ਦਸ਼ਤ ਕੀ ਵੀਰਾਨੀਆਂ।'' 'ਦਸ਼ਤ ਕੀ ਵੀਰਾਨੀਆਂ' ਦੀ ਧੁਨੀ ਸੁਣ ਕੇ ਸਾਨੂੰ ਮਜਨੂੰ ਯਾਦ ਆ ਜਾਂਦਾ ਹੈ। ਕਿਦਾਰ ਹਾਜ਼ਰ ਹਜ਼ੂਰ, ਜ਼ਾਹਰਾ ਜ਼ਹੂਰ ਮਜਨੂੰ ਦਿਸਣ ਲਗ ਪੈਂਦਾ ਹੈ। ਸਾਡੇ ਲਈ ਅਨੁਭਵ ਲੈਣ ਤੋਂ ਸਿਵਾ ਕੋਈ ਚਾਰਾ ਨਹੀਂ ਰਹਿ ਜਾਂਦਾ ਕਿ ਕਿਦਾਰ ਨੇ ਸਚੇਤ ਪੱਧਰ ਉਤੇ ਸੰਸਕਾਰਾਂ ਦੇ ਮਾਨਸਿਕ ਦਬਾ ਹੇਠ ਧਰਮ-ਮਾਂ ਦੀ ਧੀ ਨੂੰ ਬੇਸ਼ਕ ਧਰਮ-ਭੈਣ ਮੰਨ ਲਿਆ, ਪਰ ਪ੍ਰਕਿਰਤੀ ਦੀ ਪੱਧਰ ਉਤੇ ਉਸ ਦਾ ਅਵਚੇਤਨ ਉਸਨੂੰ ਪ੍ਰੇਮਿਕਾ ਹੀ ਮੰਨਦਾ ਰਿਹਾ। ''ਪਵਿੱਤਰ ਪਾਪੀ'' ਦੀ ਗਹਿਰਾਈ ਸਿਰਫ ਕਿਦਾਰ ਦੇ ਬਲੀਦਾਨ ਨਾਲ ਸੰਬੰਧਿਤ ਕੱਥ ਵਿਚ ਨਹੀਂ, ਬਲਕਿ ਇਸ ਅਣਕਹੇ ਕੱਥ ਵਿਚ ਹੈ ਜਿਸਨੂੰ ਆਲੋਚਕਾਂ ਨੇ ਅਜੇ ਜਾਣਨਾ ਪਹਿਚਾਨਣਾ ਹੈ, ਪਰ ਜੋ ਬਾਅਦ ਵਿਚ ਆਉਣ ਵਾਲੇ ਨਾਵਲ-ਕਾਰਾਂ ਨੂੰ ਅਣਜਾਣੇ ਹੀ ਸ਼ਿਲਪਕਾਰੀ ਦੀ ਇਕ ਨਵੀਂ ਦਿਸ਼ਾ ਦੇ ਗਿਆ।

''ਚਿੱਟਾ ਲਹੂ'' ਵਿਚ ਵੀ ਬਚਨ ਸਿੰਘ ਦੀ ਮੌਤ ਸਿਰਫ ਬਲੀਦਾਨ ਨਹੀਂ, ਬਲਕਿ ਨਿਰਦੋਸ਼ਾਂ ਨੂੰ ਫਾਹੇ ਚਾੜ੍ਹਨ ਵਾਲੀ ਕਾਨੂੰਨ-ਵਿਵਸਥਾ ਦੀ ਕਠੋਰਤਾ ਅਤੇ ਪੋਲ ਉਤੇ ਵਿਅੰਗ ਵੀ ਹੈ। ਭਾਈ ਵੀਰ ਸਿੰਘ ਦੇ ''ਬਾਬਾ ਨੌਧ ਸਿੰਘ'' ਵਿਚ ਵੀ ਨਿਆਂ-ਪੂਰਵਕਤਾ ਦੇ ਦਾਅਵੇ ਉਤੇ ਆਧਾਰਿਤ ਅੰਗਰੇਜ਼ ਹਾਕਮਾਂ ਦੀ ਬਣਾਈ ਕਾਨੂੰਨ-ਪ੍ਰਣਾਲੀ ਉਤੇ ਵਿਅੰਗ ਮਿਲਦਾ ਹੈ ਜਦੋਂ ਬਾਬਾ ਨੌਧ ਸਿੰਘ ਨੂੰ ਆਪਣੇ ਪਿੰਡ ਦੇ ਇਕ ਨਿਰਦੋਸ਼ ਮੁਸਲਮਾਨ ਨੂੰ ਥਾਣੇ ਵਿਚ ਹਵਾਲਾਤ ਵਿਚੋਂ ਗੋਰੇ ਪਾਦਰੀ ਦੀ ਸਿਫਾਰਸ਼ ਨਾਲ ਛਡਵਾਉਣਾ ਪੈਂਦਾ ਹੈ। ਜ਼ਾਹਰ ਹੈ ਕਿ ਕਾਨੂੰਨ-ਪ੍ਰਣਾਲੀ ਉਤੇ ਅਧਿਕਾਰ ਸਿਰਫ ਹਕੂਮਤ ਦਾ ਨਹੀਂ, ਬਲਕਿ ਪਰ-ਕਾਨੂੰਨੀ ਧਾਰਮਿਕ ਸੰਸਥਾ ਦੇ ਸਰਬਰਾਹ ਪਾਦਰੀਆਂ ਦਾ ਵੀ ਸੀ। ਇਸ ਨਾਲ ਅੰਗਰੇਜ਼ ਹਕੂਮਤ ਦੇ ਕਾਨੂੰਨ-ਪ੍ਰਸਤੀ ਦੇ ਦਾਅਵੇ ਦਾ ਨੰਗੇਜ ਜ਼ਾਹਰ ਹੋਇਆ। ਨਾਨਕ ਸਿੰਘ ਐਸੀ ਵਿਅੰਗ-ਦ੍ਰਿਸ਼ਟੀ ਨੂੰ ਆਪਣੇ ਨਾਵਲਾਂ ਵਿਚ ਇਕ ਬਾਕਾਇਦਾ ਅਤੇ ਨਿਰੰਤਰ ਕਾਰਜ-ਨੀਤੀ ਦੇ ਰੂਪ ਵਿਚ ਗ੍ਰਹਿਣ ਕਰਦਾ ਹੈ। ਪਰ ਇਸ ਗੱਲ ਦੀ ਤਸ਼ਰੀਹ ਅਸੀਂ ਕੁਝ ਵੱਖਰੀ ਅੱਗੇ ਚਲਕੇ ਕਰਾਂਗੇ। ਅਜੇ ਅਸੀਂ ਜ਼ਰਾ ਉਸਦੇ ਕੁਝ ਨਾਵਲਾਂ ਦੇ ਹਵਾਲੇ ਨਾਲ ਉਸਦੀ ਨਿਮਨ ਸੁਰ ਵਿਚ ਪਏ ਅਣਕਹੇ ਨਾਲ ਨਿਪਟ ਲਈਏ।

''ਟੁੱਟੀ ਵੀਣਾ'' ਦੀ ਨਾਇਕਾ ਪ੍ਰਤਿਮਾ ਸੁੰਦਰਤਾ, ਸੁਘੜਤਾ ਤੇ ਕੌਮ-ਪ੍ਰਸਤੀ ਦੇ ਸਾਰੇ ਗੁਣਾਂ ਦੀ ਮਾਲਕ ਹੋਣ ਦੇ ਬਾਵਜੂਦ ਆਖਰ ਸਿਰਫ ਇਸ ਕਰਕੇ ਵੇਸਵਾਗਾਰੀ ਦੀ ਜੂਨ ਵਿਚ ਤਿਲਕ ਜਾਂਦੀ ਹੈ ਕਿ ਸਵੱਛਤਾ ਤੋਂ ਸੱਖਣਾ ਸਮਾਜਚਾਰਾ ਖ਼ੁਦ ਆਪਣੇ ਸੱਖਣੇਪਨ ਨੂੰ ਵਿਸਰਨ ਦੀ ਖਾਤਰ ਉਸਨੂੰ ਵੇਸਵਾ ਦੀ ਧੀ ਹੋਣ ਕਰਕੇ ਵੇਸਵਾ ਕਹਿ ਕਹਿ ਲੱਜਿਤ ਕਰਦਾ ਰਹਿੰਦਾ ਹੈ। ਇਸ ਨਮੋਸ਼ੀ ਦੇ ਵਿਰੁਧ ਰੋਹ ਵਿਚ ਉਹ ਸੱਚਮੁਚ ਵੇਸਵਾ ਬਣਕੇ ਸਮਾਜ ਤੋਂ ਬਦਲਾ ਲੈਣ ਦੀ ਦੁਖਾਂਤ ਸਨਕ ਵਿਚ ਲਟਕ ਜਾਂਦੀ ਹੈ।

ਪਰੰਤੂ, ਜਾਪਦਾ ਹੈ ਨਾਵਲ ਦੇ ਛਪ ਜਾਣ ਤੋਂ ਬਾਅਦ ਨਾਨਕ ਸਿੰਘ ਨੂੰ ਲਗਿਆ ਇਸ ਦੁਖਾਂਤ ਦੀ ਪ੍ਰਕਿਰਤੀ ਤਾਂ ਸ਼ਾਇਦ ਉਸ ਇਨਸਾਨ ਨੂੰ ਬਹੁਤ ਹੀਣ ਬਣਾ ਦੇਣ ਵਾਲੀ ਸੀ, ਜਿਸ ਨੂੰ ਇਸਲਾਮ ਅਨੁਸਾਰ ਰੱਬ ਨੇ ਆਪਣੀ ਸੁਤੰਤਰ ਅਤੇ ਇੱਛਾ ਬਖਸ਼ਕੇ ਅਸ਼ਰਫ਼ੁਲਮਖ਼ਲੂਕਾਤ ਬਣਾਇਆ ਸੀ। ਇਹ ਤਾਂ ਪ੍ਰਾਕ੍ਰਿਤਿਕਵਾਦੀਆਂ ਵਾਲੀ ਸਥਿਤੀ ਸੀ। ਨਾਨਕ ਸਿੰਘ ਨੂੰ ਪ੍ਰਾਕ੍ਰਿਤਿਕਵਾਦੀ ਦਾ ਨਾ ਪਤਾ ਸੀ ਤੇ ਨਾ ਹੀ ਸ਼ਾਇਦ ਸਮਝ ਸੀ। ਪਰ ਜਾਪਦਾ ਹੈ ਉਸ ਨੇ ਨਿਰੋਲ ਪ੍ਰਤੱਖਣ ਦੀ ਪੱਧਰ ਉਤੇ ਬੁੱਝ ਲਿਆ ਕਿ ਉਹ ਸੰਭਵ ਹੀ ਇਸ ਦੀ ਖੱਡ ਵਿਚ ਡਿਗ ਪਿਆ ਸੀ। ਸੋ ੧੯੪੭ ਵਿਚ ਛਪੇ ਅਗਲੇ ਨਾਵਲ ''ਗੰਗਾਜਲੀ ਵਿਚ ਸ਼ਰਾਬ'' ਵਿਚ ਉਸ ਨੇ ''ਟੁੱਟੀ ਵੀਣਾ'' ਦੀ ਨਾਇਕਾ ਦੀ ਕਹਾਣੀ ਨੂੰ ਹੀ ਅੱਗੇ ਜਾਰੀ ਰੱਖਦੇ ਹੋਏ ਹਾਲਾਤ ਉਤੇ ਬੰਦੇ ਦੇ ਵਿਵੇਕ ਦੀ ਬਰਤਰੀ ਤੇ ਪ੍ਰਭੁਤਾ ਦ੍ਰਿੜ੍ਹਾਈ। ਕ੍ਰਾਂਤੀਵਾਦੀ ਵਿਚਾਰਧਾਰਾ ਦੇ ਬੁੱਧੀਜੀਵੀਆਂ ਨੂੰ ਇਹ ਪ੍ਰਾਚੀਨ ਭਾਰਤ ਦੇ ਕਰਮ-ਸਿਧਾਂਤ ਦੀ 'ਅੰਤ ਭਲੇ ਕਾ ਭਲਾ, ਬੁਰੇ ਕਾ ਬੁਰਾ' ਦੀ ਕਥਾਨਕ ਰੂੜ੍ਹੀ ਦਾ ਲਗ-ਲਬੇੜ ਜਾਪੇਗੀ। ਪਰ ਪਿੰਜਰੇ ਦੀ ਕੈਦ ਦੀ ਥਾਂ, ਇਤਿਹਾਸਕਤਾ ਦੇ ਖੁਲ੍ਹੇ ਆਕਾਸ਼ ਵਿਚ ਉੱਡਣ ਵਾਲੀ ਸੋਚ ਇਸ ਵਿਚੋਂ ਪ੍ਰਾਕ੍ਰਿਤਿਕਵਾਦੀ ਹੋਣੀਵਾਦ ਦੀ ਨਿਖੇਧੀ ਦੇ ਚਿਹਨ ਵੇਖ ਸਕਦੀ ਹੈ।

''ਨਾਸੂਰ'' ਦਾ ਨਾਇਕ ''ਮੰਗਤੂ'' ਇਸ ਸਦਮੇ ਵਿਚ ਆਪਣਾ ਮਾਨਸਿਕ ਸੰਤੁਲਨ ਗਵਾ ਬਹਿੰਦਾ ਹੈ ਕਿ ਜਮਾਤੀ ਤਸ਼ੱਦਦ ਦੇ ਪੈਦਾ ਕੀਤੇ ਹਾਲਾਤ ਦੀ ਵਿਡੰਬਨਾ ਵਿਚ ਉਹ ਜਿਸ ਕੁੜੀ ਨਾਲ ਪ੍ਰੇਮ-ਵਿਵਾਹ ਰਚਾਉਂਦਾ ਹੈ ਤੇ ਦੋ ਬਚਿਆਂ ਦਾ ਬਾਪ ਵੀ ਬਣ ਜਾਂਦਾ ਹੈ, ਉਹ ਇਕ ਵਿਅੰਗਾਤਮਕ ਸਥਿਤੀ ਵਿਚ ਉਸਦੀ ਅਰਧ-ਭੈਣ ਨਿਕਲ ਆਉਂਦੀ ਹੈ।

ਇਹ ਵਿਵਰਜਿਤ ਸੰਭੋਗ ਦੇ ਦੁਖਾਂਤ ਦੀ ਕਥਾ ਹੈ ਜਿਸਦਾ ਜ਼ਰਾ ਦੂਜਾ ਰੂਪ ਪਹਿਲਾਂ "ਪਵਿੱਤਰ ਪਾਪੀ" ਵਿਚ ਜ਼ਾਹਰ ਹੋਇਆ ਸੀ। ਪਰੰਤੂ, "ਨਾਸੂਰ" ਦੇ ਨਾਇਕ ਦਾ ਮਾਨਸਿਕ ਸੰਤੁਲਨ ਇਕ ਵਾਰ ਗਵਾਚ ਜਾਣ ਤੋਂ ਬਾਅਦ ਸਮੇਂ ਨਾਲ ਬਹਾਲ ਹੋ ਜਾਂਦਾ ਹੈ ਤੇ ਬਹਾਲ ਰਹਿੰਦਾ ਹੈ, ਜਦੋਂ ਤਕ ਕਿ ਉਸ ਦੇ ਮਨ ਨੂੰ ਵੱਜੀ ਸੱਟ ਉਸ ਨੂੰ ਯਾਦ ਨਹੀਂ ਆਉਂਦੀ ਜਾਂ ਯਾਦ ਕਰਵਾਈ ਨਹੀਂ ਜਾਂਦੀ। ਇਸ ਵਿਚ ਨਾਨਕ ਸਿੰਘ ਦਾ ਗੁੱਝਾ ਸੰਕੇਤ ਇਹ ਹੈ ਕਿ ਬੰਦੇ ਦੇ ਵਿਵੇਕ ਵਿਚ ਪ੍ਰਭੁਤਾ ਮ੍ਰਿਤੂ-ਇੱਛਾ ਦੀ ਨਹੀਂ ਹੈ, ਜੀਉਣ-ਇੱਛਾ ਦੀ ਹੈ।

ਨਾਨਕ ਸਿੰਘ ਤੋਂ ਬਾਅਦ ਦੇ ਨਾਵਲਕਾਰਾਂ ਵਿਚ ਇਹ ਜੀਉਣ-ਇੱਛਾ ਵਿਭਿੰਨ ਪ੍ਰਕਾਰ ਦੇ ਸੰਘਰਸ਼ਾਂ ਦੀ ਸ਼ਕਲ ਵਿਚ ਰੂਪਮਾਨ ਹੁੰਦੀ ਹੈ। ਭਾਈ ਵੀਰ ਸਿੰਘ ਵਰਗੇ ਨਾਵਲਕਾਰਾਂ ਦੀ ਰਚਨਾ ਇਸ ਸੰਘਰਸ਼ ਦਾ ਧੁਰਾ ਧਰਮ ਦੀ ਤਹਿ ਵਿਚ ਪਈ ਅੰਗਰੇਜ਼-ਵਿਰੋਧੀ ਰਾਜਨੀਤੀ ਸੀ। ਨਾਨਕ ਸਿੰਘ ਇਹ ਧੁਰਾ ਕੌਮੀ ਆਜ਼ਾਦੀ ਲਈ ਲੜੀਂਦੇ ਮਨੋਬਲ ਅਤੇ ਨੈਕਚਲਨੀ ਵਿਚ ਬਦਲ ਗਿਆ। ਪ੍ਰਗਤੀਵਾਦੀ ਨਾਵਲਕਾਰਾਂ ਵਿਚ ਇਸ ਨੇ ਜਮਾਤੀ ਹੱਕਾਂ ਦੀ ਪ੍ਰਾਪਤੀ ਲਈ ਜਥੇਬੰਦਕ ਲੜਾਈ ਦੇ ਜਜ਼ਬੇ ਦਾ ਰੂਪ ਗ੍ਰਹਿਣ ਕਰ ਲਿਆ। ਇਸਤਰੀ ਨਾਵਲ-ਕਾਰਾਂ ਵਿਚ ਇਸ ਨੇ ਕਰੁਣਾ ਅਤੇ ਬੇਬਾਕੀ ਦਾ ਮੋਰਚਾ ਮੱਲ ਲਿਆ। ਯਥਾਰਥਵਾਦੀ ਨਾਵਲਕਾਰਾਂ ਵਿਚ ਇਹ ਕਦੇ ਸੁਪਨੇ ਅਤੇ ਵਾਸਤਵਿਕਤਾ ਦੇ ਤਨਾਉ ਦੀ ਵਿਡੰਬਨਾਤਮਕ ਹੋਣੀ ਵਿਚ ਉਘੜਿਆ, ਕਦੇ ਮਨੋਯਥਾਰਥ ਦੀਆਂ ਚਣੌਤੀਆਂ ਬਣ ਬਣ ਕੇ ਅਤੇ ਕਦੇ ਇਤਿਹਾਸਕ ਦਸਤਾਵੇਜ਼ਾਂ ਦੇ ਰੂਪ ਵਿਚ।

"ਨਾਸੂਰ" ਵਿਚ ਨਾਨਕ ਸਿੰਘ ਨੇ ਭੈਣ-ਭਰਾ ਦੇ ਦੰਪਤੀ-ਸੰਭੋਗ ਦੀ ਜਿਸ ਦੁਖਾਂਤ ਸੰਭਾਵਨਾ ਦੇ ਵਿਅੰਗ ਨੂੰ ਚਿਤ੍ਰਿਆ, ਉਹ ਉਸ ਦੇ ਅਨੁਭਵ ਵਿਚ ਸ਼ੁਰੂ ਸ਼ੁਰੂ ਨਿਸ਼ਚੇ ਨਾਲੋਂ ਬਹੁਤ ਵੱਡੀ ਭਿੰਨਤਾ ਦਾ ਸੂਚਕ ਹੈ। ਤੀਜੇ ਦਹਾਕੇ ਦੇ ਦੂਜੇ ਅੱਧ ਵਿਚ ਲਿਖੇ "ਪ੍ਰੇਮ ਸੰਗੀਤ" ਵਿਚ ਬਚਪਨ ਵਿਚ ਵਿਛੜੇ ਭੈਣ-ਭਰਾ ਜਵਾਨੀ ਵਿਚ ਬਸ ਅਵਸਰ ਨਾਲ ਹੀ ਜਦੋਂ ਇਕ ਦੂਜੇ ਦੇ ਰੂਬਰੂ ਹੁੰਦੇ ਹਨ ਤਾਂ ਆਪਸ ਵਿਚਲੇ ਅਸਲੀ ਰਿਸ਼ਤੇ ਤੋਂ ਅਣਜਾਣ ਹੋਣ ਦੇ ਬਾਵਜੂਦ ਉਹ ਇਕ ਦੂਜੇ ਪ੍ਰਤੀ ਭੈਣ-ਭਰਾ ਵਾਂਗੂੰ ਮਹਿਸੂਸ ਕਰਦੇ ਹਨ, ਹਾਲਾਂਕਿ ਅਣਜਾਣਤਾ ਵਿਚ ਉਹ ਪ੍ਰੇਮੀ-ਪ੍ਰੇਮਿਕਾ ਵਾਂਗ ਵੀ ਮਹਿਸੂਸ ਕਰ ਸਕਦੇ ਸਨ। "ਨਾਸੂਰ" ਵਿਚ ਨਾਨਕ ਸਿੰਘ ਦਾ ਅਨੁਭਵ ਤੇ ਰਚਨਾਤਮਕ ਰਵੱਈਆ "ਪ੍ਰੇਮ ਸੰਗੀਤ" ਵਾਲੇ ਅਧਿਆਤਮਕ ਨਿਸ਼ਚੇ ਨਾਲੋਂ ਜ਼ਿੰਦਗੀ ਦੀਆਂ ਕਠੋਰ ਹਕੀਕਤਾਂ ਦੀ ਵਧੇਰੇ ਸਪਸ਼ਟ ਅਤੇ ਵਧੇਰੇ ਪੀੜਾਜਨਕ ਪ੍ਰਵਾਨਗੀ ਦਾ ਸੂਚਕ ਹੈ। ਐਸੀ ਪ੍ਰਵਾਨਗੀ ਅਧੀਨ ਹੀ ਉਸਨੇ ੧੯੫੧ ਵਿਚ ਲਿਖੇ "ਆਦਮਖ਼ੋਰ" ਵਿਚ ਸਮਾਜਕ ਤਬਦੀਲੀ ਲਈ ਉਚੇਚਾ ਨੇਕਚਲਨੀ ਉਤੇ ਬਲ ਦੇਣ ਦੀ ਥਾਂ ਇਹ ਮੰਨਿਆ ਕਿ ਜਿਵੇਂ ਬੰਦੇ ਦਾ ਮਿਹਦਾ ਖਰਾਬ ਹੋਣ ਨਾਲ ਜਿਸਮ ਬੀਮਾਰੀਆਂ ਦਾ ਘਰ ਬਣ ਜਾਂਦਾ ਹੈ, ਤਿਵੇਂ ਹੀ ਸਮਾਜ ਦਾ ਮਿਹਦਾ ਆਰਥਿਕਤਾ ਹੈ ਤੇ ਇਸ ਦੇ ਵਿਗਾੜ ਸਮਾਜ ਨੂੰ ਭਿਅੰਕਰ ਰੋਗਾਂ ਵਿਚ ਗ੍ਰਸ ਲੈਂਦੇ ਹਨ। ਇਹ ਵੱਖਰਾ ਮਸਲਾ ਹੈ ਕਿ ਇਨ੍ਹਾਂ ਵਿਗਾੜਾਂ ਦੀ ਸੋਧ ਲਈ ਉਹ ਜਮਾਤੀ ਸੰਘਰਸ਼ ਦੀਆਂ ਇਤਿਹਾਸਕ ਅਨਿਵਾਰਤਾਵਾਂ ਦੀ ਥਾਂ ਗਾਂਧੀਵਾਦੀ ਸ਼ਾਂਤੀਵਾਦ ਦੇ ਮੁੱਢ ਬੈਠਾ ਰਹਿੰਦਾ ਹੈ। ਪਰ ਇਸ ਗੱਲ ਵਿਚ ਕੋਈ ਸੰਦੇਹ ਨਹੀਂ ਕਿ ਸਮਾਜਵਾਦ ਦੇ ਦਾਅਵੇਦਾਰ ਸੁਤੰਤਰ ਭਾਰਤ ਵਿਚ ਉਹ ਆਰਥਿਕ ਨਿਆਂ ਤੇ ਸਮਾਜਕ-ਰਾਜਨੀਤਕ ਜੀਵਨ ਦੀਆਂ ਵਧਦੀਆਂ ਹੋਈਆਂ ਪੇਚੀਦਗੀਆਂ ਦੀ ਗੰਭੀਰਤਾ ਤੋਂ ਬੇਖਬਰ ਨਹੀਂ ਰਹਿੰਦਾ। ੧੯੬੪ ਵਿਚ ਲਿਖੇ ਗਏ "ਕੋਈ ਹਰਿਆ ਬੂਟ ਰਹਿਓ ਰੀ" ਤਕ ਪੁਜਦਿਆਂ ਨਵੇਂ ਭਾਰਤ ਦੇ ਸਰਮਾਏਦਾਰੀ ਤੇ ਮਹਾਜਨੀ ਪ੍ਰਬੰਧ ਵਿਚ ਈਮਾਨਦਾਰੀ ਤੇ ਸਵੈਮਾਣ ਨਾਲ ਜੀਣ-ਥੀਣ ਦਾ ਮਸਲਾ ਉਸਦੀ ਵਿਅੰਗ-ਦ੍ਰਿਸ਼ਟੀ ਵਿਚ ਇਕ ਅਸਾਧ ਰੋਗ ਬਣਕੇ ਉੱਭਰਦਾ ਹੈ ਤੇ ਇਸ ਰੂਪ ਵਿਚ ਉਹ ਗੁਰਦਿਆਲ ਸਿੰਘ ਤੇ ਮਿੱਤਰ ਸੈਨ ਮੀਤ ਵਰਗੇ ਨਾਵਲਕਾਰਾਂ ਦਾ ਪੂਰਵਜ ਸਿਧ ਹੁੰਦਾ ਹੈ। ਪਤੀ-ਪਤਨੀ ਸੰਬੰਧ ਤੇ ਪ੍ਰੇਮ-ਵਿਆਹ ਦੇ ਮਸਲਿਆਂ ਬਾਰੇ ਵੀ ਉਹ ਬਦਲਦੇ ਸਮਿਆਂ ਦੀ ਨਬਜ਼ ਮੁਤਾਬਿਕ "ਫ਼ੌਲਾਦੀ ਫੁੱਲ" (੧੯੩੩) ਤੋਂ ਚਲ ਕੇ "ਦੂਰ ਕਿਨਾਰਾ" (੧੯੪੫), "ਲਵ ਮੈਰਿਜ" (੧੯੪੫) ਤੇ "ਸੰਗਮ" (੧੯੫੪) ਆਦਿ ਵਰਗੇ ਨਾਵਲਾਂ ਵਿਚ ਨਿਰੰਤਰ ਉਦਾਰਵਾਦੀ ਨਜ਼ਰੀਏ ਵੱਲ ਵਧਦਾ ਚਲਾ ਗਿਆ ਤੇ ਇਸ ਸੰਬੰਧ ਵਿਚ ਕਿਸੇ ਜੜ੍ਹ ਰਵੱਈਏ ਤਕ ਮਹਿਦੂਦ ਨਹੀਂ ਰਿਹਾ।

ਪਰੰਤੂ, ਐਸੇ ਉਦਾਰਵਾਦ ਦੇ ਬਾਵਜੂਦ ਉਹ ਆਪਣੀ ਨਾਵਲਕਾਰੀ ਦੇ ਸਾਰੇ ਸਫ਼ਰ ਦੇ ਦੌਰਾਨ ਆਪਣੇ ਆਪਣੇ ਕਿੱਤਿਆਂ ਦੇ ਕਰਤੱਵਾਂ ਦਾ ਵਿਰੂਪਣ ਕਰਨ ਵਾਲੇ ਕਿਰਦਾਰਾਂ,

ਸੰਸਥਾਈ ਜਾਂ ਸਿਆਸੀ ਆਗੂਆਂ ਦੇ ਦੰਭ, ਦੁਰਾਚਾਰ ਤੇ ਅਨਾਚਾਰ, ਅਖੌਤੀ ਸਮਾਜ-ਸੁਧਾਰਕਾਂ ਤੇ ਬਲੈਕਮੇਲਰ ਅਖਬਾਰਨਵੀਸਾਂ ਦੀ ਦੁਸ਼ਟਤਾ, ਮਜ਼ਹਬੀ ਆਗੂਆਂ ਦੀ ਮਨੁਖ-ਘਾਤੀ ਕੱਟੜਤਾ, ਧਨਵਾਨ ਤਬਕੇ ਦੀ ਬਰਬਰੀਅਤ ਅਤੇ ਤਸਕਰਾਂ ਤੇ ਸਿਆਸੀ ਆਗੂਆਂ ਦੇ ਗੱਠਜੋੜ ਆਦਿ ਤੋਂ ਪੈਦਾ ਹੋਣ ਵਾਲੀਆਂ ਹਾਲਤਾਂ ਵਿਚੋਂ ਉਪਜਣ ਵਾਲੀਆਂ ਦੁਖਾਂਤ ਸਥਿਤੀਆਂ ਪ੍ਰਤੀ ਨਾ ਕਦੇ ਅਸਾਵਧਾਨ ਰਿਹਾ ਤੇ ਨਾ ਸਹਿਨਸ਼ੀਲ । ਐਸੀਆਂ ਹਾਲਤਾਂ ਦੇ ਦੋਸ਼ੀ ਕਿਰਦਾਰਾਂ ਅਤੇ ਸੰਸਥਾਵਾਂ ਨੂੰ ਉਸਨੇ ਹਮੇਸ਼ਾ ਇਕ ਅਤੀ ਕਾਟਵੇਂ ਵਿਅੰਗ ਨਾਲ ਬੇਨਕਾਬ ਕੀਤਾ । ਪੰਜਾਬੀ ਨਾਵਲ ਦੇ ਇਤਿਹਾਸ ਵਿਚ ਦੁਖਾਂਤ-ਬੋਧ ਅਤੇ ਵਿਅੰਗ ਦਾ ਪ੍ਰਵੇਸ਼ ਪਹਿਲੀ ਵਾਰ ਨਾਨਕ ਸਿੰਘ ਦੀ ਕਲਮ ਰਾਹੀਂ ਹੋਇਆ ਜੋ ਬਾਅਦ ਦੇ ਨਾਵਲਕਾਰਾਂ ਦੀ ਰਚਨਾ ਵਿਚ ਫੈਲਦੇ ਤੇ ਵਧੇਰੇ ਡੂੰਘੀਆਂ ਜੜ੍ਹਾਂ ਫੜਦੇ ਚਲੇ ਗਏ । ''ਚਿੱਟਾ ਲਹੂ'' ਦੀ ਭੂਮਿਕਾ 'ਚ ਪ੍ਰਿੰਸੀਪਲ ਤੇਜਾ ਸਿੰਘ ਨੇ ਨਾਵਲ ਦੀ ਵਿਸ਼ੇਸ਼ ਪ੍ਰਾਪਤੀ ਉਸ ਦੀ ਵਿਅੰਗ-ਦ੍ਰਿਸ਼ਟੀ ਵਿਚ ਦਰਸਾਈ । ਸੰਤ ਸਿੰਘ ਸੇਖੋਂ ਨੇ ਬੇਸ਼ਕ ਇਹ ਕਹਿੰਦੇ ਹੋਏ ਕਿ ਨਾਨਕ ਸਿੰਘ ਨੂੰ ਆਪਣੇ ਰੁਮਾਂਚਕ ਆਦਰਸ਼ਵਾਦ ਦੀ ਕਚਿਆਈ ਨਹੀਂ ਦਿਸਦੀ, ਉਸ ਵਿਚ ਵਿਅੰਗ-ਦ੍ਰਿਸ਼ਟੀ ਦੀ ਘਾਟ ਦਰਸਾਈ । ਪਰੰਤੂ, ਸੰਤ ਸਿੰਘ ਸੇਖੋਂ ਨੇ ਜਦੋਂ ਇਹ ਟਿੱਪਣੀ ਕੀਤੀ ਤਾਂ ਉਸਨੂੰ ਅੰਗਰੇਜ਼ੀ ਵਿਚ ਤਾਂ ਬੇਸ਼ਕ ਵਿਅੰਗ ਅਤੇ ਵਿਡੰਬਨਾ ਵਿਚਲੇ ਫਰਕ ਦਾਂ ਪਤਾ ਹੋਵੇਗਾ, ਪਰ ਪੰਜਾਬੀ ਵਿਚ ਸ਼ਾਇਦ ਪਤਾ ਨਹੀਂ ਸੀ। ਵਿਅੰਗ ਤੋਂ ਸੰਭਵ ਹੀ ਉਸ ਦਾ ਭਾਵ ਵਿਡੰਬਨਾ ਤੋਂ ਸੀ, ਜਿਸਦਾ ਸੰਬੰਧ ਜੋ ਦਿਸਦਾ ਹੈ ਤੇ ਜੋ ਹਕੀਕਤ ਹੈ, ਉਸਦੇ ਤਨਜ਼ੀਆ ਫਰਕ ਨੂੰ ਉਘਾੜਨ ਨਾਲ ਹੈ । ਵਿਅੰਗ ਨਾਨਕ ਸਿੰਘ ਵਿਚ ਬਹੁਤ ਤਿੱਖਾ, ਉੱਘੜਵਾਂ ਅਤੇ ਵਿਆਪਕ ਹੈ । ਪਰੰਤੂ, ਵਿਡੰਬਨਾ ਦੀ ਵੀ ਨਾਨਕ ਸਿੰਘ ਵਿਚ ਅਣਹੋਂਦ ਨਹੀਂ ਸੀ । ਇਹ ਗੱਲ ''ਪਵਿੱਤਰ ਪਾਪੀ'', ''ਟੁੱਟੀ ਵੀਣਾ'', ''ਨਾਸੂਰ'' ਅਤੇ ''ਕੋਈ ਹਰਿਆ ਬੂਟ ਰਹਿਓ ਰੀ'' ਵਰਗੇ ਨਾਵਲਾਂ ਦੇ ਮੁਖ ਪਾਤਰਾਂ ਦੀ ਦੁਖਾਂਤ ਹੋਣੀ ਦੇ ਵਿਸ਼ਲੇਸ਼ਣ ਵਿਚੋਂ ਹੁਣ ਤਕ ਸਪਸ਼ਟ ਹੋ ਚੁਕੀ ਹੋਣੀ ਚਾਹੀਦੀ ਹੈ।

# ਨਾ ਅੱਗੇ ਜੋਗੇ—ਨਾ ਪਿੱਛੇ ਜੋਗੇ

—ਕਰਤਾਰ ਸਿੰਘ ਦੁੱਗਲ

ਨਜ਼ਲਾ, ਜ਼ੁਕਾਮ, ਖੰਘ ਤੇ ਫਿਰ ਬੁਖਾਰ । ਬੁਖਾਰ ਤਾਂ ਦਵਾਈਆਂ ਖਾ ਕੇ ਲਹਿ ਜਾਂਦਾ, ਪਰ ਨਜ਼ਲਾ ਤੇ ਜ਼ੁਕਾਮ ਸਿਆਲੇ ਵਿਚ ਉਨ੍ਹਾਂ ਨੂੰ ਸਾਹ ਨਾ ਲੈਣ ਦਿੰਦੇ । ਹਰ ਵਰ੍ਹੇ ਇੰਝ ਹੁੰਦਾ ਸੀ । ਰਾਏ ਸਾਹਿਬ ਜਦੋਂ ਦੇ ਰੀਟਾਇਰ ਹੋ ਕੇ ਦਿੱਲੀ ਆ ਵਸੇ ਸਨ, ਇਨ੍ਹਾਂ ਬੀਮਾਰੀਆਂ ਨੇ ਜਿਵੇਂ ਉਨ੍ਹਾਂ ਦਾ ਸਾਥ ਮਿੱਥ ਲਿਆ ਹੋਵੇ । ਪਿੱਛਾ ਹੀ ਨਹੀਂ ਛੱਡਣ ਵਿਚ ਆ ਰਹੀਆਂ ਸਨ । ਰਾਏ ਸਾਹਿਬ ਸੋਚਦੇ—ਖਬਰੇ ਇਹ ਬੁਢਾਪਾ ਸੀ । ਇੰਝ ਖੁਰਨ ਲੱਗ ਪੈਣਗੇ । ਤੇ ਫੇਰ ਸਲੱਲੇ ਨਾਲ ਸਲੱਲ ਸਮਾ ਜਾਵੇਗਾ, ਜੋਤੀ ਨਾਲ ਜੋਤ ਰਲ ਜਾਵੇਗੀ ।— ਤੇ ਰਾਏ ਸਾਹਿਬ ਸਰਕਾਰੀ ਡਿਸਪੈਂਸਰੀ ਫੇਰਾ ਪਾਣ ਦੀ ਥਾਂ ਮੰਦਰ ਵਲ ਤੁਰ ਪੈਂਦੇ । ਦਵਾਈ ਦੀ ਖੁਰਾਕ ਦੀ ਥਾਂ ਰਾਮ-ਨਾਮ ਜਪਣ ਲਗ ਪੈਂਦੇ ।

ਇਤਨੀ ਵੱਡੀ ਕੋਠੀ ਸੀ । ਦਿਨੇ ਤਾਂ ਉਹ ਧੁੱਪ ਵਿਚ ਬਹਿਕੇ ਝੱਟ ਟਪਾ ਲੈਂਦੇ, ਮੁਸੀਬਤ ਤਾਂ ਰਾਤ ਨੂੰ ਆਂਦੀ । ਇਕ ਵਾਰ ਖਾਂਸੀ ਉਠਦੀ ਤੇ ਫਿਰ ਸਾਹ ਨਾ ਲੈਣ ਦਿੰਦੀ, ਕਿਤਨਾ ਚਿਰ ਖੰਘ ਖੰਘਕੇ ਉਹ ਬੇਹਾਲ ਹੁੰਦੇ ਰਹਿੰਦੇ । ਉਨ੍ਹਾਂ ਦੀ ਤ੍ਰੀਮਤ ਕਦੀ ਕੋਈ ਉਪਾਅ ਕਰਦੀ ਕਦੀ ਕੋਈ... ਬੇਕਾਰ । ਬਲਗਮ ਦਾ ਇਹ ਹਾਲ ਸੀ ਕਿ ਜਿਵੇਂ ਅੰਦਰ ਜੰਗਾਲੇ ਜੰਮੇ ਹੋਣ । ਚਿੱਟੇ, ਪੀਲੇ ਲੇਸਦਾਰ ਥੜੱਬੇ, ਸਵੇਰ ਤੀਕ ਉਗਾਲਦਾਨ ਢੰਦੋ-ਢੰਦ ਭਰ ਜਾਂਦਾ ।

ਉਸ ਵਰ੍ਹੇ ਰਾਏ ਸਾਹਿਬ ਦਾ ਡਾਕਟਰ ਜਵਾਈ ਅਮ੍ਰੀਕਾ ਤੋਂ ਆ ਗਿਆ । ਸੌਹਰੇ ਦੀ ਹਾਲਤ ਵੇਖਕੇ ਪਹਿਲੀ ਗੱਲ ਉਸ ਉਨ੍ਹਾਂ ਦੇ ਸੌਣ ਦਾ ਕਮਰਾ ਬਦਲਵਾਇਆ । ਉਨ੍ਹਾਂ ਦੇ ਕਮਰੇ ਵਿਚ ਕਿਸੇ ਵੇਲੇ ਵੀ ਧੁੱਪ ਨਹੀਂ ਲਗਦੀ ਸੀ । ਰਾਏ ਸਾਹਿਬ ਦਾ ਟਮਾਂ-ਟੀਹਾਂ ਚੁਕਕੇ ਕੋਠੀ ਦੇ ਸਾਹਮਣੇ ਕਮਰੇ ਵਿਚ ਲਿਜਾਇਆ ਗਿਆ । ਪ੍ਰਾਹੁਣਿਆਂ ਲਈ ਇਹ ਕਮਰਾ ਵਿਹਲਾ ਪਿਆ ਰਹਿੰਦਾ ਸੀ । ਇਸ ਕਮਰੇ ਵਿਚ ਲੌਂਦੇ ਵੇਲੇ ਚੰਗੀ ਧੁੱਪ ਲਗਦੀ ਸੀ । ਮਹਿਮਾਨ ਤਾਂ ਇਕ-ਅੱਧ ਦਿਨ ਲਈ ਆਂਦੇ ਸਨ, ਉਹ ਪਿਛਲੇ ਰਾਏ ਸਾਹਿਬ ਵਾਲੇ ਸੌਣ ਦੇ ਕਮਰੇ ਵਿਚ ਠਹਿਰ ਸਕਦੇ ਸਨ ।

ਕਮਰੇ ਦੀ ਇਸ ਤਬਦੀਲੀ ਦਾ ਸਦਕਾ ਰਾਏ ਸਾਹਿਬ ਦੇ ਸੱਤ-ਤੇ-ਵੀਹ ਖੈਰ ਹੋ ਗਏ, ਜਿਵੇਂ ਕੁਝ ਹੋਇਆ ਹੀ ਨਾ ਹੋਵੇ । ਅੱਜ ਹੋਰ, ਕਲ੍ਹ ਹੋਰ . ਨਾ ਨਜ਼ਲਾ, ਨਾ ਜ਼ੁਕਾਮ, ਨਾ ਖਾਂਸੀ । ਰਾਏ ਸਾਹਿਬ ਆਪਣੇ ਜਵਾਈ ਨੂੰ ਉਠਦੇ-ਬਹਿੰਦੇ ਅਸੀਸਾਂ ਦਿੰਦੇ ਰਹਿੰਦੇ । ਮੁੜ ਮੁੜ ਆਪਣੀ ਤ੍ਰੀਮਤ ਨੂੰ ਕਹਿੰਦੇ, "ਵੇਖਿਆ ਈ ਤੂੰ ਵਲਾਇਤ ਦੀ ਪੜਾਈ ਦਾ ਫਰਕ...ਇਥੋਂ ਦੇ ਡਾਕਟਰਾਂ ਨੂੰ ਇਤਨੀ ਜਿਹੀ ਮਾਮੂਲੀ ਗੱਲ ਨਹੀਂ ਸੀ ਪਈ ਸਮਝ ਆਂਦੀ ।"

ਹਫਤਾ, ਦਸ ਦਿਨ ਰਾਏ ਸਾਹਿਬ ਦੇ ਸੁਖ ਚੈਨ ਨਾਲ ਗੁਜ਼ਰ ਗਏ, ਪਰ ਫੇਰ ਓਹੀ ਇੱਲਤ—ਨਜ਼ਲਾ, ਜ਼ੁਕਾਮ, ਖਾਂਸੀ । ਬਲਗਮ ਪਹਿਲੇ ਵੀ ਸੀ, ਪਰ ਹੁਣ ਉਹਦਾ ਰੰਗ ਕਾਲਾ, ਕਾਲ ਭਰਮਾ ਜਿਹਾ ਹੋ ਗਿਆ ਜਾਪਦਾ ਸੀ । ਇਹ ਤਾਂ ਕੋਈ ਹੋਰ ਬੀਮਾਰੀ ਸੀ । ਭਗਵਾਨ ਦਾ ਸ਼ੁਕਰ, ਰਾਏ ਸਾਹਿਬ ਦਾ ਜਵਾਈ ਅਜੇ ਪਰਤਿਆ ਨਹੀਂ ਸੀ, ਪਿੱਛੇ ਆਪਣੇ ਪਿੰਡ ਛੁੱਟੀ ਮਨਾਣ ਗਿਆ ਹੋਇਆ ਸੀ । ਜਦੋਂ ਉਹ ਹਵਾਈ ਜਹਾਜ਼ ਫੜਨ ਲਈ ਫੇਰ ਦਿੱਲੀ ਆਇਆ ਤਾਂ ਆਪਣੇ ਸੌਹਰੇ ਦੀ ਹਾਲਤ ਵੇਖਕੇ ਉਹਨੂੰ ਤਸ਼ਵੀਸ਼ ਹੋਣ ਲਗੀ । ਕੁਝ ਸਮਝ ਨਹੀਂ ਆ ਰਹੀ ਸੀ । ਕਦੀ ਨਬਜ ਵੇਖਦਾ, ਕਦੀ ਟੂਟੀ ਲਾ ਕੇ ਛਾਤੀ ਦਾ ਮੁਆਇਨਾ ਕਰਦਾ, ਪਿੱਠ ਵਿਚ ਥਾਂ ਥਾਂ ਥਪਕ ਕੇ ਆਵਾਜ਼ ਸੁਣਦਾ । ਕਮਰੇ ਵਿਚ ਧੁੱਪ ਤਾਂ ਆਂਦੀ ਸੀ, ਚੋਖਾ ਚਿਰ ਚਿਟਕਾ ਲਗਾ ਰਹਿੰਦਾ ਸੀ । ਡਾਕਟਰ ਜਵਾਈ ਇੰਝ ਸੋਚਾਂ ਵਿਚ ਗ਼ਲਤਾਨ ਸੀ ਕਿ ਇਤਨੇ ਵਿਚ ਬਾਹਰ ਸੜਕ ਤੋਂ ਸਕੂਲ ਦੀਆਂ ਬੱਸਾਂ ਗੁਜ਼ਰੀਆਂ— ਇਕ, ਦੋ, ਤਿੰਨ, ਚਾਰ, ਪੰਜ, ਛੇ, ਸੱਤ, ਅੱਠ, ਨੌਂ, ਦਸ, ਯਾਰਾਂ, ਬਾਰਾਂ......ਪੂਰੀਆਂ ਬਾਰਾਂ ਬੱਸਾਂ ਦਗੜ-ਦਗੜ ਕਰਦੀਆਂ ਬੱਚਿਆਂ ਦੀਆਂ ਭਰੀਆਂ ਹੋਈਆਂ ਗੁਜ਼ਰੀਆਂ... ਤੇ ਫਿਰ ਬੱਸਾਂ ਦਾ ਉਡਾਇਆ ਮਿੱਟੀ-ਘੱਟਾ, ਬੱਸਾਂ ਦਾ ਛਡਿਆ ਧੂੰਆ, ਬੱਸਾਂ ਦੀ ਫੈਲਾਈ ਪੈਟਰੋਲ ਦੀ ਡੀਜ਼ਲ ਦੀ ਬੂ, ਰਾਏ ਸਾਹਿਬ ਦਾ ਕਮਰਾ ਜਿਵੇਂ ਆਲੂਦਗੀ ਨਾਲ ਗੜੁੱਚ ਹੋ ਗਿਆ ਹੋਵੇ । ਇਕ ਝਟ-ਦੇ-ਝਟ ਲਈ ਇਵੇਂ ਲਗਾ ਜਿਵੇਂ ਦਮ ਘੁਟਕੇ ਰਹਿ ਜਾਵੇਗਾ । ਰਾਏ ਸਾਹਿਬ ਦੇ ਡਾਕਟਰ ਜਵਾਈ ਨੇ ਨੱਕ 'ਤੇ ਆਪਣਾ ਰੁਮਾਲ ਰਖਦੇ ਹੋਏ, ਜਾਲੀ ਦੇ ਦਰਵਾਜ਼ਿਆਂ ਦੇ ਬਾਹਰ ਸੜਕ ਵਲ ਵੇਖਿਆ ਤੇ ਆਪਣੀ ਸੱਸ ਤੋਂ ਪੁਛਿਆ, "ਇਸ ਸੜਕ ਉਤੇ ਇਹੀ ਹਾਲ ਰਹਿੰਦਾ ਹੈ ?" "...ਬੱਸਾਂ ਨਹੀਂ ਤੇ ਟਰੱਕ ਚਲਦੇ

ਰਹਿੰਦੇ ਨੇ...ਅੱਗੇ-ਪਿੱਛੇ ਚੌਂਹਾਂ ਪਾਸੇ ਨਵੇਂ ਮਕਾਨਾਂ ਦੀ ਉਸਾਰੀ ਹੋ ਰਹੀ ਹੈ...ਲੋਕੀਂ ਪੁਰਾਣੀਆਂ ਕੋਠੀਆਂ ਢਾਹ ਕੇ ਸੱਤ ਸੱਤ ਮੰਜ਼ਲੀਆਂ ਇਮਾਰਤਾਂ ਦੀ ਉਸਾਰੀ ਕਰਵਾ ਰਹੇ ਨੇ", ਰਾਏ ਸਾਹਿਬ ਦੀ ਤ੍ਰੀਮਤ ਬੋਲੀ, "...ਤੇ ਫੇਰ ਮੋਟਰਾਂ ਹੀ ਨਹੀਂ ਸਾਹ ਲੈਣ ਦਿੰਦੀਆਂ...ਅੱਜ ਕਲ੍ਹ ਟਟੀਹਰੀਆਂ ਵਾਂਗ ਮੋਟਰਾਂ ਲਈ ਫਿਰਦੇ ਨੇ, ਜਿਵੇਂ ਪਹਿਲੇ ਸਾਈਕਲਾਂ ਚਲਦੀਆਂ ਸਨ।"

ਡਾਕਟਰ ਜਵਾਈ ਅਜੇ ਸ਼ਸ਼ੋਪੰਜ ਵਿਚ ਹੀ ਸੀ ਕਿ ਬਾਹਰ ਇੱਟਾਂ ਦਾ ਲੱਦਿਆ ਇਕ ਟਰੱਕ ਦਨਦਨਾਂਦਾ ਹੋਇਆ ਗੁਜ਼ਰਿਆ, ਉਹਦੇ ਪਿੱਛੇ ਮੋਟਰ ਸੀ। ਮੋਟਰ ਵਾਲਾ ਹਾਰਨ ਵਜਾਕੇ ਅੱਗੇ ਲੰਘਣ ਦੀ ਕੋਸ਼ਿਸ਼ ਕਰ ਰਿਹਾ ਸੀ। ਪਹਿਲੀ ਮਿੱਟੀ ਅਜੇ ਬੈਠੀ ਨਹੀਂ ਸੀ ਕਿ ਫੇਰ ਘੱਟਾ ਉੱਡਿਆ, ਧੂੰਆਂ ਫੂਕਿਆ ਗਿਆ, ਫੇਰ ਬੂ ਆਈ।

"ਇਸ ਤੋਂ ਤਾਂ ਤੁਸੀਂ ਪਿਛਲੇ ਕਮਰੇ ਵਿਚ ਹੀ ਚੰਗੇਰੇ ਸਓ।" ਡਾਕਟਰ ਜਵਾਈ ਨੇ ਸੋਚ ਸੋਚ ਕੇ ਰਾਏ ਦਿਤੀ। ਇਹ ਕਹਿਕੇ ਫਿਰ ਖ਼ਾਮੋਸ਼ ਹੋ ਗਿਆ, ਜਿਵੇਂ ਉਸ ਨੂੰ ਕੁਝ ਸਮਝ ਨਾ ਆ ਰਹੀ ਹੋਵੇ।

ਅਗਲੀ ਸਵੇਰ ਅਮਰੀਕਾ ਲਈ ਤੁਰਨ ਤੋਂ ਪਹਿਲੇ ਉਹ ਰਾਏ ਸਾਹਿਬ ਕੋਲ ਬੈਠਾ ਚਾਹ ਪੀ ਰਿਹਾ ਸੀ, ਉਨ੍ਹਾਂ ਨੂੰ ਮਸ਼ਵਰਾ ਦੇਣ ਲਗਾ, "ਮੈਂ ਸੋਚਦਾ ਹਾਂ, ਸਭ ਤੋਂ ਚੰਗਾ ਇਹੀ ਹੋਵੇਗਾ ਕਿ ਤੁਸੀਂ ਦੋਵੇਂ ਤ੍ਰੀਮਤ-ਖਾਵੰਦ ਪਿੱਛੇ ਆਪਣੇ ਪਿੰਡ ਚਲੇ ਜਾਵੋ। ਮੈਂ ਹੁਣ ਕੁਝ ਦਿਨ ਪਿੰਡ ਰਹਿਕੇ ਆਇਆ ਹਾਂ। ਖੁਲ੍ਹੀ ਸਾਫ-ਸੁਥਰੀ ਹਵਾ, ਖਿੜੀ ਹੋਈ ਧੁੱਪ, ਨਾ ਮਿੱਟੀ, ਨਾ ਘੱਟਾ, ਨਾ ਧੂੰਆ, ਨਾ ਕੋਈ ਸ਼ੋਰ-ਸ਼ਰਾਬਾ... ਚਾਰ ਦਿਨ ਵਿਚ ਤੁਸੀਂ ਭਲੇ-ਚੰਗੇ ਹੋ ਜਾਵੋਗੇ। ਮੇਰੇ ਵਲ ਵੇਖੋ, ਤੁਹਾਨੂੰ ਫਰਕ ਨਹੀਂ ਮਹਿਸੂਸ ਹੁੰਦਾ?"

ਰਾਏ ਸਾਹਿਬ ਨੇ ਸੁਣਿਆ ਤੇ ਆਪਣੀ ਤ੍ਰੀਮਤ ਵਲ ਵੇਖਣ ਲਗ ਪਏ। "ਪਿੰਡ ਵਿਚ ਹੁਣ ਸਾਡਾ ਕੀ ਏ?" ਬੀਵੀ ਬੋਲੀ "ਖੇਤੀ ਸਰਕਾਰ ਨੇ ਖੇਤੀਹਰਾਂ ਨੂੰ ਦਿਵਾ ਦਿਤੀ ਏ। ਇਕ ਢਾਰਾ ਹੈ, ਉਹ ਵੀ ਢਠਵਾਣ ਬਣ ਗਿਆ ਹੋਵੇਗਾ। ਇਤਨੇ ਦਿਨ ਉਧਰ ਕਿਸੇ ਪਰਤ ਕੇ ਨਹੀਂ ਵੇਖਿਆ।"

ਇੰਝ ਰਾਏ ਸਾਹਿਬ ਦਿੱਲੀ ਸ਼ਹਿਰ ਦੀ ਕੋਠੀ ਵਿਚ ਨਜ਼ਲੇ, ਜ਼ੁਕਾਮ, ਖੰਘ ਦਾ ਸ਼ਿਕਾਰ ਆਪਣੀ ਜ਼ਿੰਦਗੀ ਦੀ ਸ਼ਾਮ ਨੂੰ ਭੋਗ ਰਹੇ ਸਨ ਕਿ ਉਸ ਦਿਨ ਉਨ੍ਹਾਂ ਦੀਆਂ ਅੱਖੀਆਂ ਖੁਲ੍ਹੀਆਂ ਦੀਆਂ ਖੁਲ੍ਹੀਆਂ ਰਹਿ ਗਈਆਂ, ਸਾਹ ਉਤੇ ਦਾ-ਉਤੇ ਤੇ ਹੇਠ-ਦਾ-ਹੇਠ।

ਗੱਲ ਇੰਝ ਹੋਈ। ਪਿਛਲੇ ਕੁਝ ਦਿਨਾਂ ਤੋਂ ਰਾਏ ਸਾਹਿਬ ਨੂੰ ਫਲੂ ਦੀ ਸ਼ਿਕਾਇਤ ਹੋ ਗਈ ਸੀ। ਨਜ਼ਲਾ, ਜ਼ੁਕਾਮ, ਖਾਂਸੀ ਉਨ੍ਹਾਂ ਨੂੰ ਪਹਿਲੇ ਸਾਹ ਨਹੀਂ ਸਨ ਲੈਣ ਦਿੰਦੇ। ਹੁਣ ਪਈ-ਤੇ-ਪਈ, ਫਲੂ ਨੇ ਉਨ੍ਹਾਂ ਦਾ ਬੁਰਾ ਹਾਲ ਕਰ ਦਿਤਾ। ਸਾਰੀ ਉਸ ਰਾਤ ਉਨ੍ਹਾਂ ਨੂੰ ਨੀਂਦਰ ਨਹੀਂ ਆਈ। ਖੰਘ ਖੰਘ ਕੇ ਉਨ੍ਹਾਂ ਆਪਣਾ ਬੁਰਾ ਹਾਲ ਕਰ ਲਿਆ ਸੀ। ਹਰ ਵਾਰ ਖਾਂਸੀ ਉਠਦੀ ਉਨ੍ਹਾਂ ਦੇ ਬਲਗਮ ਦੇ ਲੇਸਦਾਰ ਚਿੱਕੜ-ਚਿੱਕੜ ਸੰਘਣੇ ਥੜੋਬੇ ਉਗਾਲਦਾਨ ਨੂੰ ਭਰਦੇ ਰਹੇ। ਕਦੀ ਚਿਟੇ, ਕਦੀ ਪੀਲੇ, ਕਦੀ ਕਾਲ ਭਰਮੇ, ਕਦੀ ਕਾਲੇ।

ਅਗਲੀ ਸਵੇਰ ਬਚਨੀ ਜਮਾਂਦਾਰਨੀ ਝਾੜੂ-ਪੋਚਾ ਕਰਨ ਆਈ। ਬਲਗਮ ਨਾਲ ਡੁਲ੍ਹੂੰ-ਡੁਲ੍ਹੂੰ ਕਰਦੇ ਉਗਾਲਦਾਨ ਨੂੰ ਚੁਕ ਕੇ ਲਿਜਾ ਰਹੀ ਰਾਏ ਸਾਹਿਬ ਨੇ ਵੇਖਿਆ ਉਸ ਨੱਕ ਆਪਣੇ ਦੁਪੱਟੇ ਨਾਲ ਢਕਿਆ ਹੋਇਆ ਸੀ। ਉਗਾਲਦਾਨ ਨੂੰ ਇਵੇਂ ਚੁਕਿਆ ਸੀ ਜਿਵੇਂ ਕੋਈ ਪਲੇਗ ਮਾਰੇ ਚੂਹੇ ਨੂੰ ਚੁਕ ਕੇ ਲਿਜਾ ਰਿਹਾ ਹੋਵੇ।

ਬਚਨੀ ਨੂੰ ਗਿਆਂ ਢੇਰ ਸਾਰਾ ਚਿਰ ਗਿਆ ਸੀ ਤੇ ਪਰਤੀ ਨਹੀਂ ਸੀ। ਨਾ ਹੀ ਉਗਾਲਦਾਨ ਸਾਫ ਕਰਕੇ ਲਿਆਈ ਸੀ ਤੇ ਇਧਰ ਰਾਏ ਸਾਹਿਬ ਦੀ ਖਾਂਸੀ ਮੁੜ ਛਿੜ ਪਈ ਸੀ। ਖੰਘ ਖੰਘ ਕੇ ਉਨ੍ਹਾਂ ਦਾ ਬੁਰਾ ਹਾਲ ਹੋ ਰਿਹਾ ਸੀ। ਬਲਗਮ ਨੂੰ ਖਾਰਜ ਕਰਨ ਲਈ। ਥੁੱਕਣ ਲਈ ਮੁੜ ਮੁੜ ਉਨ੍ਹਾਂ ਨੂੰ ਉਠਕੇ ਗੁਸਲਖਾਨੇ ਜਾਣਾ ਪੈਂਦਾ ਸੀ।

"ਇਹ ਬਚਨੀ ਕਿਥੇ ਡੁਬ ਗਈ ਏ?" ਇਸ ਵਾਰ ਜਦੋਂ ਉਨ੍ਹਾਂ ਦੀ ਖਾਂਸੀ ਉਠੀ ਤਾਂ ਰਾਇ ਸਾਹਿਬ ਨੇ ਆਪਣੀ ਤ੍ਰੀਮਤ ਨੂੰ ਆਵਾਜ਼ ਦੇ ਕੇ ਪੁਛਿਆ।

ਇਤਨੇ ਵਿਚ ਉਨ੍ਹਾਂ ਵੇਖਿਆ ਕਿ ਸਾਹਮਣੇ ਪਰਦਾ ਹਟਾ ਬਚਨੀ ਅੰਦਰ ਆ ਵੜੀ, ਬਾਹਵਾਂ ਲਟਕਾਈ ਹੋਈ। ਉਹਦੀ ਕੱਛ ਵਿਚ ਟਿਸ਼ੂ ਕਾਗਜ਼ਾਂ ਦਾ ਬੰਡਲ ਸੀ। "ਤੁਹਾਡੇ ਲਈ ਇਹ ਲੈਣ ਆਪਣੇ ਕੁਆਟਰ ਗਈ ਸਾਂ।" ਬਚਨੀ ਨੇ ਨੱਕ ਚਾੜ੍ਹਦੇ ਹੋਏ ਕਿਹਾ, "ਮਾਰੂ ਪਕੜ ਕੇ ਖੰਘਾਰਾਂ ਨਾਲ ਉਗਾਲਦਾਨ ਲਦਿਆ ਹੋਇਆ ਏ, ਮੈਨੂੰ ਤਾਂ ਵੇਖ ਕੇ ਕੈਅ ਆ ਗਈ, ਪਰਛੱਲਾਂ ਛੁਟ ਪਈਆਂ।"

ਰਾਏ ਸਾਹਿਬ ਹੱਕੇ-ਬੱਕੇ ਬਚਨੀ ਦੇ ਮੂੰਹ ਵਲ ਵੇਖ ਰਹੇ ਸਨ ਕਿ ਉਹ ਮਲਕਣੇ ਹੀ ਟਿਸ਼ੂ-ਪੇਪਰ ਪਲੰਘ ਤੇ ਛੱਡਕੇ ਜਿਧਰੋਂ ਆਈ ਸੀ ਉਧਰ ਨਿਕਲ ਗਈ। ਅਜੇ ਅਗਲੀ ਕੋਠੀ ਵੀ ਉਸ ਕਮਾਣੀ ਸੀ।

"ਖਸਮਾਂਖਾਣੀ ਉਗਾਲਦਾਨ ਨੂੰ ਉਂਝ ਦਾ ਉਂਝ ਪਟਕਕੇ ਚਲੀ ਗਈ ਏ। ਅਖੇ, ਰਾਏ ਸਾਹਿਬ ਨੂੰ ਕਹੋ, ਟਿਸ਼ੂ-ਪੇਪਰ ਤੇ ਥੁੱਕਿਆ ਕਰਨ।"

"ਨਵਾਬਜ਼ਾਦੀ...ਪਰ ਇਹ ਟਿਸ਼ੂ-ਪੇਪਰ ਉਸ ਕਿਥੋਂ ਲਏ ਨੇ?" ਰਾਏ ਸਾਹਿਬ ਅਜੇ ਵੀ ਸਟਪਟਾਏ ਹੋਏ ਸਨ।

"ਆਪਣੇ ਕੁਆਰਟਰ ਵਿਚੋਂ ਲਿਆਂਦੇ ਸੂ।"

"ਸਾਨੂੰ ਤਾਂ ਕਦੇ ਨਸੀਬ ਨਹੀਂ ਹੋਏ।"

"ਉਹਦੇ ਚਾਰੇ ਪੁੱਤਰ ਨੌਕਰ ਨੇ, ਆਪ ਇਹ ਪੰਜ ਕੋਠੀਆਂ ਕਮਾ ਲੈਂਦੀ ਹੈ। ਸਾਡੀ ਪੈਨਸ਼ਨ ਤੋਂ ਵਧ ਇਨ੍ਹਾਂ ਦੀ ਕਮਾਈ ਹੋ ਜਾਂਦੀ ਹੈ।"

"...ਤੇ ਫੇਰ ਸਾਡੇ ਗਲੋਂ ਕਿਉਂ ਨਹੀਂ ਲਹਿੰਦੀ? ਜੇ ਇਤਨਾ ਈ ਨਖਰਾ ਏ ਤਾਂ ਨੌਕਰੀ ਛੱਡੇ।"

"ਕਿਥੇ? ...ਉਹ ਤਾਂ ਸਾਡੀ ਕੋਠੀ ਨੂੰ ਕਮਾਣਾ, ਧੀ ਨੂੰ ਦਾਜ ਵਿਚ ਦੇਣ ਦਾ ਕਹਿ ਰਹੀ ਏ। ਅਖੇ, ਮੈਨੂੰ ਤੁਹਾਡੀ ਕੋਠੀ ਮੇਰੀ ਮਾਂ ਨੇ ਦਾਜ ਵਿਚ ਦਿਤੀ ਸੀ। ਮੈਂ ਇਹਨੂੰ ਆਪਣੀ ਧੀ ਨੂੰ ਦੇਣਾ ਏ।"

"...ਤੇ ਇਧਰ ਅਸੀਂ ਪਿੰਡੋਂ ਨਿਕਲੇ ਤੇ ਫੇਰ ਉਧਰ ਕਦੀ ਫੇਰਾ ਨਹੀਂ ਪਾਇਆ। ਕੁਝ ਖੇਤੀ ਖੇਤੀਹਾਰਾਂ ਸਾਂਭ ਲਈ, ਬਾਕੀ ਵੇਚ-ਵੱਟਕੇ ਅਸੀਂ ਸੱਖਣੇ ਹੱਥ ਹੋ ਗਏ।"

"ਅੱਜ ਆਪਣੀ ਖੇਤੀ ਹੁੰਦੀ ਤਾਂ ਪਿੰਡ ਪਰਤ ਜਾਂਦੇ। ਇਥੋਂ ਦੇ ਮਿੱਟੀ-ਘੱਟੇ, ਧੂੰਏਂ ਤੇ ਸ਼ੋਰ ਤੋਂ ਬਚਦੇ। ਜਵਾਈ ਤੁਹਾਡਾ ਕਹਿੰਦਾ ਸੀ—ਜੇ ਰਾਏ ਸਾਹਿਬ ਪਿੰਡ ਚਲੇ ਜਾਣ ਤਾਂ ਦਸ ਵਰ੍ਹੇ ਇਨ੍ਹਾਂ ਦੀ ਉਮਰ ਵਧ ਜਾਵੇਗੀ।"

"ਸੱਚ ਕਹਿੰਦਾ ਏ, ਉਹ ਆਪ ਵੀ ਤਾਂ ਚਾਰ ਹਫ਼ਤੇ ਪਿੰਡ ਰਹਿਕੇ ਲਾਲ-ਸੂਹਾ ਹੋ ਕੇ ਪਰਤਿਆ ਸੀ।"

"ਅਸੀਂ ਤਾਂ ਨਾ ਅੱਗੇ ਜੋਗੇ ਰਹੇ, ਨਾ ਪਿੱਛੇ ਜੋਗੇ।"

# ਮੇਰੀ ਸ਼ਾਂਤੀ ਨਿਕੇਤਨ ਯਾਤਰਾ—੨

—ਅਮਰ ਭਾਰਤੀ

## ਬੱਚੇ ਅਗ਼ਵਾ ਕਰਨ ਵਾਲੇ

ਨਵੰਬਰ ੧੯੫੯ ਵਿਚ ਸ਼ਾਂਤੀ ਨਿਕੇਤਨ (ਪੱਛਮੀ ਬੰਗਾਲ ਵਿਚ ਗੁਰੂਦੇਵ ਰਵੀਂਦ੍ਰ ਨਾਥ ਟੈਗੋਰ ਦੀ ਕਰਮ ਭੂਮੀ) ਗਿਆ ਸਾਂ ਤੇ ਢਾਈ ਮਹੀਨੇ ਓਥੇ ਹੀ ਨਿਵਾਸ ਕੀਤਾ ਸੀ। ਉਥੇ ਰਹਿੰਦਿਆਂ ਵਿਚ ਵਿਚ ਅਕਸਰ ਲਾਗ ਚਾਗ ਦੇ ਪਿੰਡਾਂ ਵਲ ਚਲਾ ਜਾਂਦਾ। ਉਨ੍ਹਾਂ ਪਿੰਡਾਂ ਦੀ ਯਾਤਰਾ ਵਿਚ ਸ਼ਾਂਤੀ ਨਿਕੇਤਨ ਵਿਸ਼ਵ ਭਾਰਤੀ ਯੂਨੀਵਰਸਿਟੀ ਦੇ ਕਲਾ ਭਵਨ ਦਾ ਇਕ ਨੌਜਵਾਨ ਵਿਦਿਆਰਥੀ ਸੁਰੇਸ਼ ਮੇਰੇ ਨਾਲ ਰਹਿੰਦਾ ਸੀ। ਸੁਰੇਸ਼ ਰਾਜਸਥਾਨ ਦਾ ਸੀ ਤੇ ਸ਼ਾਂਤੀ ਨਿਕੇਤਨ ਦੇ ਕਿਨਾਰੇ ਤੇ ਇਕ ਕੁਟੀਆ ਜਿਹੀ ਵਿਚ ਉਸ ਦਾ ਨਿਵਾਸ ਸੀ। ਮੈਂ ਢਾਈ ਮਹੀਨਿਆਂ ਦੇ ਸ਼ਾਂਤੀ ਨਿਕੇਤਨ ਪ੍ਰਵਾਸ ਦੌਰਾਨ ਡੇਢ ਮਹੀਨਾ ਉਸੇ ਕੋਲ ਰਿਹਾ ਸਾਂ। ਉਸ ਤੋਂ ਪਹਿਲਾਂ ਇਕ ਮਹੀਨਾ ਵਿਸ਼ਵ ਭਾਰਤੀ ਦੇ ਉੜੀਆ ਵਿਭਾਗ ਦੇ ਅਧਯਖਸ਼ ਡਾ. ਕੁੰਜ ਬਿਹਾਰੀ ਦਾਸ ਦੇ ਮਕਾਨ ਵਿਚ ਬਿਤਾਇਆ ਸੀ। ਉਹ ਇਕ ਮਹੀਨਾ ਡਾ. ਦਾਸ ਦਾ ਪਰਵਾਰ ਉੜੀਸਾ ਗਿਆ ਹੋਣ ਕਰਕੇ ਉਨ੍ਹਾਂ ਨੇ ਮੈਨੂੰ ਆਪਣੇ ਕੋਲ ਸਥਾਨ ਦੇ ਦਿਤਾ ਸੀ।

ਪ੍ਰਕ੍ਰਿਤੀ ਬੰਗਾਲ ਉਪਰ ਬੜੀ ਮੇਹਰਬਾਨ ਹੈ। ਜਿਧਰ ਜਾਂਦੇ ਓਥੇ ਹੀ ਤਾੜ-ਖਜੂਰ ਦੇ ਉਚੇ ਰੁੱਖਾਂ ਦੀ ਭਰਮਾਰ ਮਿਲਦੀ। ਰੋਜ਼ ਸਵੇਰੇ ਸਵੇਰੇ ਹੀ ਪਿੰਡਾਂ ਦੇ ਕੁਝ ਫੇਰੀ ਵਾਲੇ ਖਜੂਰ ਦਾ ਤਾਜ਼ਾ ਰਸ ਘੜਿਆ ਵਿਚ ਭਰੀ ਸ਼ਾਂਤੀ ਨਿਕੇਤਨ ਆ ਜਾਂਦੇ। ਇਕ ਆਨੇ ਦਾ ਇਕ ਗਿਲਾਸ ਖਜੂਰ ਦੇ ਰਸ ਦਾ ਉਨ੍ਹਾਂ ਕੋਲੋਂ ਮਿਲ ਜਾਂਦਾ। ਦੋ ਗਿਲਾਸ ਪੀ ਕੇ ਮਨ ਤ੍ਰਿਪਤ ਹੋ ਜਾਂਦਾ।

ਫਿਰ ਦੂਜਾ ਗੇੜਾ ਫੇਰੀ ਵਾਲਿਆਂ ਦਾ ਲਗਦਾ, ਜਿਸ ਵਿਚ ਉਹ ਖਜੂਰ ਦੇ ਰਸ ਦਾ ਬਣਿਆ ਹੋਇਆ ਤਾਜ਼ਾ ਤਾਜ਼ਾ ਗਾਹੜਾ ਗੁੜ ਲੈ ਕੇ ਆਉਂਦੇ। ਉਸ ਗੁੜ ਦਾ ਸਵਾਦ ਐਸਾ ਕਿ ਮੂੰਹੋਂ ਨਾ ਲਹਿੰਦਾ। ਤੀਜਾ ਗੇੜਾ ਉਨ੍ਹਾਂ ਫੇਰੀ ਵਾਲਿਆਂ ਦਾ ਹੁੰਦਾ ਖਜੂਰ ਦੇ ਗੁੜ ਦੀਆਂ ਪੇਸੀਆਂ ਵੇਚਣ ਲਈ। ਗੁੜ ਐਸਾ ਕਣਦਾਰ ਕਿ ਮੂੰਹ ਵਿਚ ਪਾਉਂਦਿਆਂ ਹੀ ਖੁਰ ਖੁਰ ਜਾਂਦਾ।

ਇਕ ਦਿਨ ਮੈਂ ਸੁਰੇਸ਼ ਨੂੰ ਆਖਿਆ ਕਿ ਚਲੋ ਕਿਸੇ ਪਿੰਡ ਵਿਚ ਚਲਨੇ ਆਂ, ਨਾਲੇ ਬੰਗਾਲ ਦਾ ਪਿੰਡ ਵੇਖ ਲਾਂਗੇ ਨਾਲੇ ਗੁੜ ਖਾ ਆਵਾਂਗੇ। ਸੋ ਸ਼ਾਂਤੀ ਨਿਕੇਤਨ ਦੇ ਨੇੜੇ ਹੀ ਇਕ ਪਿੰਡ ਵਿਚ ਜਾ ਪਹੁੰਚੇ। ਪਿੰਡ 'ਚ ਪ੍ਰਵੇਸ਼ ਕਰਦਿਆਂ ਹੀ ਜੋ ਨਜ਼ਾਰਾ ਵੇਖਿਆ, ਉਹ ਮੇਰੀ ਸੋਚ ਸਮਝ ਤੋਂ ਬਾਹਰ ਸੀ। ਨਜ਼ਾਰਾ ਇਹ ਸੀ ਕਿ ਪਹਿਲਾਂ ਸਾਨੂੰ ਦੂਰੋਂ ਆਉਂਦਿਆਂ ਵੇਖਕੇ ਪਿੰਡ ਦੇ ਬੱਚੇ ਅਸਚਰਜ ਜਿਹੇ ਵਿਚ ਪਏ ਦਿੱਸੇ। ਫਿਰ ਜ਼ਰਾ ਕੁ ਨੇੜੇ ਹੁੰਦਿਆਂ ਹੀ ਉਹ ਸਾਰੇ ਰੋਂਦੇ ਚੀਕਦੇ ਆਪਣੇ ਘਰਾਂ ਨੂੰ ਨੱਸ ਉਠੇ। ਸਾਡੇ ਸਾਹਮਣੇ ਤੀਜੀ ਝਾਕੀ ਇਹ ਆਈ ਕਿ ਜਿਸ ਜਿਸ ਗਲੀ ਵਿਚ ਵੜਦੇ ਉਸ ਗਲੀ ਦੇ ਸਾਰੇ ਦੇ ਸਾਰੇ ਘਰਾਂ ਦੇ ਦਰਵਾਜ਼ੇ ਠਾਹ ਠਾਹ ਬੰਦ ਹੁੰਦੇ ਗਏ ਤੇ ਗਲੀ ਇਕ ਦਮ ਸੁੰਨੀ ਹੋ ਜਾਂਦੀ।

ਇਕ ਦੁਕਾਨ ਤੇ ਪਕੌੜੇ ਬਣ ਰਹੇ ਸਨ। ਉਥੇ ਗਏ। ਪਕੌੜੇ ਖਾਂਦਿਆਂ ਖਾਂਦਿਆਂ ਦੁਕਾਨਦਾਰ ਕੋਲੋਂ ਪਿੰਡ ਵਿਚ ਵੜਦਿਆਂ ਹੀ ਬਚਿਆਂ ਦੇ ਰੋਣ ਚੀਕਣ ਤੇ ਘਰਾਂ ਦੇ ਦਰਵਾਜ਼ੇ ਬੰਦ ਹੋਣ ਦਾ ਕਾਰਨ ਪੁਛਣ ਤੇ ਦਸਿਆ ਗਿਆ ਕਿ ਤੁਹਾਡੀ ਲੰਮੀ ਦਾਹੜੀ ਕਾਰਨ ਇੰਜ ਹੋਇਆ ਹੈ। ਏਧਰ ਦੇ ਪਿੰਡਾਂ ਵਾਲੇ ਸਿੱਖਾਂ ਤੇ ਪਠਾਣਾਂ ਬਾਰੇ ਇਹ ਗੱਲ ਮਨ ਵਿਚ ਵਸਾਈ ਬੈਠੇ ਨੇ ਕਿ ਇਹ ਲੋਕ ਬੱਚਿਆਂ ਨੂੰ ਚੁਕ ਕੇ ਲੈ ਜਾਂਦੇ ਨੇ। ਮੈਂ ਤੇ ਜਾਣਦਾ ਹਾਂ ਕਿ ਤੁਸੀਂ ਸ਼ਾਂਤੀ ਨਿਕੇਤਨ ਵਿਚ ਰਹਿ ਰਹੇ ਓ, ਪਰ ਇਹ ਬੱਚੇ ਅਤੇ ਔਰਤਾਂ ਤਾਂ ਨਹੀਂ ਜਾਣਦੇ ਨਾ।

ਦੁਕਾਨ ਦੇ ਸਾਹਮਣੇ ਹੀ ਥੋੜ੍ਹੀ ਦੂਰ ਤੇ ਇਕ ਛੱਪਰ ਜਿਹਾ ਸੀ, ਜਿਸ ਦੇ ਹੇਠਾਂ ਤੇ ਬਾਹਰ ਬਹੁਤ ਸਾਰੇ ਲੋਕ ਬੈਠੇ ਹੋਏ ਸਨ। ਰੌਲਾ ਜਿਹਾ ਮੱਚਿਆ ਹੋਇਆ ਸੀ। ਮੈਂ ਦੁਕਾਨਦਾਰ ਕੋਲੋਂ ਪੁੱਛਿਆ, 'ਇਹ ਪੰਚਾਇਤ ਬੈਠੀ ਹੋਈ ਏ ਪਿੰਡ ਦੀ ?'

ਉਹਨੇ ਦਸਿਆ, 'ਇਹ ਤਾੜੀ ਘਰ ਏ, ਪੰਚਾਇਤ ਨਹੀਂ।'

ਤਾੜੀ ਘਰ ? ਚਲੋ ਵੇਖੀਏ ਤਾਂ ਸਹੀ ! ਅਸਾਂ ਦੋਹਾਂ ਨੇੜੇ ਜਾ ਕੇ ਵੇਖਿਆ, ਛੱਪਰ ਹੇਠਾਂ ਭੱਠੀਆਂ ਸਨ। ਤਾੜ ਦੇ ਰਸ ਦੇ ਮਟਕੇ ਅੱਗ ਉਪਰ ਚੜ੍ਹੇ ਹੋਏ ਸਨ। ਉਥੇ ਬੈਠੇ ਹਰ ਵਿਅਕਤੀ ਦੇ ਮੂਹਰੇ ਇਕ ਇਕ ਮਟਕੀ ਤੇ ਕੱਪ ਜਾਂ ਗਿਲਾਸ ਪਿਆ ਸੀ ਤੇ ਸੱਭੇ ਮਜ਼ੇ ਨਾਲ ਤਾੜੀ (ਤਾੜ ਦੇ ਰਸ ਤੋਂ ਬਣੀ ਸ਼ਰਾਬ) ਪੀਂਦੇ ਗੱਪ ਸ਼ੱਪ ਲੜਾ ਰਹੇ ਸਨ।

ਅਸਾਂ ਘੁੰਮ ਫਿਰ ਕੇ ਪਿੰਡ ਵੇਖਿਆ, ਖਜੂਰ ਦਾ ਗੁੜ ਖਰੀਦਿਆ ਤੇ ਸ਼ਾਂਤੀ ਨਿਕੇਤਨ ਪਰਤ ਆਏ।

# ਹਾਜੀ ਸਾਹਿਬ

ਸ਼ਾਂਤੀ ਨਿਕੇਤਨ ਰਹਿੰਦਿਆਂ ਹੀ ਇਕ ਦਿਨ ਮੈਂ ਸੁਰੇਸ਼ ਨੂੰ ਆਖਿਆ, 'ਅੱਜ ਕਿਸੇ ਮੁਸਲਮਾਨੀ ਪਿੰਡ ਚਲੀਏ।' ਸੁਰੇਸ਼ ਤਾਂ ਹਰਦਮ ਤਿਆਰ ਹੀ ਰਹਿੰਦਾ ਸੀ। ਸੋ ਸ਼ਾਂਤੀ ਨਿਕੇਤਨ ਤੋਂ ਚਾਰ-ਪੰਜ ਮੀਲ ਦੂਰ ਸੁਣੀਂਦੇ ਇਕ ਪਿੰਡ ਵਲ ਟੁਰ ਪਏ। ਪਿੰਡ ਦੀ ਜੂਹ ਤੋਂ ਬਾਹਰ ਹੀ ਦੂਰੋਂ ਇਕ ਸਿੱਖ ਨੂੰ ਤੁਰਦਿਆਂ ਫਿਰਦਿਆਂ ਵੇਖਕੇ ਕੁਝ ਹੈਰਾਨੀ ਜਿਹੀ ਹੋਈ। ਸੋਚਿਆ, 'ਇਹ ਸਿੱਖ ਚਾਲ-ਢਾਲ ਤੋਂ ਤਾਂ ਏਸੇ ਪਿੰਡ ਦਾ ਹੀ ਲਗਦਾ ਹੈ, ਤਾਂ ਕੀ ਏਥੇ ਪੰਜਾਬੀ ਲੋਕ ਵੀ ਰਹਿੰਦੇ ਨੇ?' ਗੱਲ ਅਜੇ ਦਿਮਾਗ ਵਿਚ ਘੁੰਮ ਹੀ ਰਹੀ ਸੀ ਕਿ ਅਸੀਂ ਉਸ ਵਿਅਕਤੀ ਕੋਲ ਪੁਜ ਗਏ। ਨੁੱਕਰ ਵਾਲੀ ਦਸਤਾਰ, ਲੰਮੀ ਦਾੜ੍ਹੀ...ਪਰ ਲੱਕ ਤਹਿਮਤ, ਉਮਰ ਕੋਈ ਪੰਜਾਹ ਕੁ ਸਾਲ। ਉਸ ਨੇ ਵੀ ਸਾਨੂੰ ਦੂਰੋਂ ਹੀ ਵੇਖ ਲਿਆ ਸੀ, ਤੇ ਵੇਖ ਕੇ ਰਵਾਂ-ਰਵੀਂ ਅੱਗੋਂ-ਵਾਲੀ ਸਾਡੇ ਵਲ ਹੀ ਆ ਰਿਹਾ ਸੀ। ਕੋਲ ਆਉਂਦਿਆਂ ਹੀ ਬੋਲਿਆ, 'ਸਤਿ ਸ੍ਰੀ ਅਕਾਲ ਸਰਦਾਰ ਜੀ।' ਸਤਿ ਸ੍ਰੀ ਅਕਾਲ ਦਾ ਜਵਾਬ ਸਤਿ ਸ੍ਰੀ ਅਕਾਲ ਆਖ ਕੇ ਦੇਂਦਿਆਂ ਹੀ ਮੇਰੀ ਨਜ਼ਰ ਉਸ ਦੀਆਂ ਮੁੱਛਾਂ ਉਪਰ ਜਾ ਪਈ, ਜਿਨ੍ਹਾਂ ਦੀਆਂ ਲਵਾਂ ਕੱਟੀਆਂ ਹੋਈਆਂ ਸਨ। ਮੇਰਾ ਭਰਮ ਦੂਰ ਹੋ ਗਿਆ। ਉਹ ਮੁਸਲਮਾਨ ਹੀ ਸੀ। ਏਨੇ ਨੂੰ ਉਸ ਨੇ ਸ਼ੁਧ ਉਰਦੂ ਵਿਚ ਪੁਛ ਲਿਆ, 'ਕਹਾਂ ਸੇ ਤਸ਼ਰੀਫ ਆਵਰੀ ਹੂਈ ਹੈ ਜਨਾਬ ਕੀ?'

ਮੈਂ ਆਖਿਆ, 'ਸ਼ਾਂਤੀ ਨਿਕੇਤਨ ਤੋਂ ਆ ਰਹੇ ਹਾਂ।'

'ਨਹੀਂ, ਮੈਨੇ ਆਪ ਕੇ ਵਤਨ ਕੀ ਬਾਤ ਪੂਛੀ ਹੈ। ਆਪ ਸ਼ਾਂਤੀ ਨਿਕੇਤਨ ਕਹਾਂ ਸੇ ਆਏ ਹੈਂ?'

ਮੈਂ ਆਖਿਆ, 'ਦਿੱਲੀ ਸੇ।'

ਸੁਣਦਿਆਂ ਹੀ ਹਉਕੇ ਜਿਹੇ ਵਾਂਗ ਉਸ ਦੇ ਮੂੰਹੋਂ ਨਿਕਲਿਆ, 'ਹੁਬੇ ਵਤਨ! ਮੈਂ ਭੀ ਦਿੱਲੀ ਕਾ ਹੀ ਰਹਿਨੇ ਵਾਲਾ ਹੂੰ...ਯਹਾਂ ਮਸਜਿਦ ਮੇਂ ਇਮਾਮ ਹੂੰ।'

ਮੈਂ ਪੁਛਿਆ, 'ਜਨਾਬ ਤੁਸੀਂ ਐਥੇ ਬੰਗਾਲ ਦੇ ਇਸ ਦੂਰ-ਦਰਾਜ਼ ਪਿੰਡ ਵਿਚ ਕਿਵੇਂ ਪਹੁੰਚ ਗਏ?'

'ਬਸ ਦਾਨਾ-ਪਾਨੀ ਖੇਂਚ ਲਾਇਆ ਹੈ, ਬਰਸੋਂ ਸੇ ਯਹੀਂ ਪਰ ਹੂੰ।'

ਮੈਂ ਪੁਛਿਆ, ਏਥੇ ਕਿਸੇ ਦੁਕਾਨ ਤੋਂ ਗੁੜ ਮਿਲ ਜਾਏਗਾ ਖਜੂਰ ਦਾ? ਅਤੇ ਪਾਣੀ ਵੀ?'

'ਹਾਂ ਸਾਹਿਬ, ਗੁੜ ਭੀ ਮਿਲੇਗਾ, ਪੇੜਾ ਭੀ ਮਿਲੇਗਾ, ਪਾਨੀ ਭੀ ਮਿਲੇਗਾ...ਆਪ ਆਈਏ ਮੇਰੇ ਸਾਥ।'

ਪਿੰਡ ਵਿਚ ਵੜਦਿਆਂ ਹੀ ਮੌਲਵੀ ਸਾਹਿਬ ਨੇ ਇਕ ਘਰ ਦਾ ਦਰਵਾਜ਼ਾ ਖੜਕਾਇਆ। ਦਰਵਾਜ਼ਾ ਖੁਲ੍ਹਦਿਆਂ ਹੀ ਉਨ੍ਹਾਂ ਨੇ ਇਕ ਕੁੜੀ ਨੂੰ ਸਾਨੂੰ ਪਾਣੀ ਪਿਆਉਣ ਲਈ ਆਖਿਆ। ਪਾਣੀ ਪੀਣ ਤੋਂ ਬਾਅਦ ਮੌਲਵੀ ਸਾਹਿਬ ਨੇ ਕਿਹਾ, 'ਆਈਏ ਆਪ ਕੋ ਹਾਜੀ ਸਾਹਿਬ ਸੇ ਮਿਲਵਾਤਾ ਹੂੰ...ਚਾਏ ਆਪ ਕੋ ਵਹੀਂ ਪਿਲਵਾਏਂਗੇ।'

ਮੌਲਵੀ ਸਾਹਿਬ ਸਾਨੂੰ ਇਕ ਦੋ ਗਲੀਆਂ ਵਿਚ ਦੀ ਲੰਘਾਉਂਦੇ ਇਕ ਐਸੀ ਥਾਂ ਲੈ ਗਏ, ਜਿਥੇ ਦੂਰੋਂ ਹੀ ਦੇਖਿਆ—ਇਕ ਸਰਦਾਰ ਜੀ ਮੂਸਲ ਜਿਹੇ ਨਾਲ ਪੌੜੀ ਉਪਰ ਚੜ੍ਹੇ ਉਸ ਵਿਚ ਦਾਣੇ ਪਾ ਰਹੇ ਨੇ ਤੇ ਇਕ ਗੱਭਰੂ ਉਨ੍ਹਾਂ ਨੂੰ ਭਰ ਭਰ ਬਾਲਟੀਆਂ ਦਾਣੇ ਦੇ ਰਿਹਾ ਹੈ। ਸਾਨੂੰ ਵੇਖਕੇ ਉਹ ਹੇਠਾਂ ਉਤਰ ਆਏ। ਮੌਲਵੀ ਸਾਹਿਬ ਵਾਂਗ ਹੀ ਉਨ੍ਹਾਂ ਦੀਆਂ ਵੀ ਲਵਾਂ ਕੱਟੀਆਂ ਹੋਈਆਂ ਸਨ। ਉਮਰ ਵੀ ਉਨ੍ਹਾਂ ਵਾਂਗ ਹੀ ਸੀ, ਸਿਰ ਉਪਰ ਦਸਤਾਰ ਵੀ ਓਸੇ ਤਰ੍ਹਾਂ ਤੇ ਦਾੜ੍ਹੀ ਵੀ। ਉਂਝ ਮੌਲਵੀ ਸਾਹਿਬ ਨਾਲੋਂ ਗੋਰੇ ਤੇ ਨੈਣ-ਨਕਸ਼ਾਂ ਵਲੋਂ ਬਹੁਤ ਹੀ ਖੂਬਸੂਰਤ। ਮੌਲਵੀ ਸਾਹਿਬ ਨੇ ਸਾਡੀ ਜਾਣ-ਪਛਾਣ ਕਰਵਾਈ। ਮੈਨੂੰ ਦਿੱਲੀ ਦਾ ਦੱਸਿਆ ਤੇ ਉਨ੍ਹਾਂ ਬਾਰੇ ਇਹ ਕਿ ਆਪ ਹਾਜੀ ਸਾਹਿਬ ਨੇ, ਕੁਝ ਸਾਲ ਪਹਿਲਾਂ ਹੀ ਹੱਜ ਕਰਕੇ ਆਏ ਨੇ।

ਹਾਜੀ ਸਾਹਿਬ ਨਾਲ ਹੀ ਬਣੀ ਬੈਠਕ ਵਿਚ ਲੈ ਗਏ। ਘਰ ਦੇ ਬਣੇ ਹੋਏ ਖੋਏ ਦੇ ਪੇੜੇ, ਬਿਸਕੁਟ ਤੇ ਚਾਹ ਆ ਗਈ। ਚਾਹ ਪੀਂਦਿਆਂ ਪੀਂਦਿਆਂ ਮੈਂ ਚਾਹ ਲਿਆਉਣ ਵਾਲੇ ਬੱਚੇ ਬਾਰੇ ਪੁਛਿਆ। ਉਨ੍ਹਾਂ ਕਿਹਾ, 'ਜੀ ਹਾਂ, ਇਹ ਮੇਰਾ ਹੀ ਬੱਚਾ ਹੈ।' ਮੈਂ ਕਿਹਾ, 'ਮਾਅਸ਼ਾ ਅੱਲ੍ਹਾ, ਬੜਾ ਖੂਬਸੂਰਤ ਏ! ...ਕਿੰਨੇ ਬੱਚੇ ਨੇ ਆਪ ਦੇ?' ਹਾਜੀ ਸਾਹਿਬ ਨੇ ਕੁਝ ਝਿਜਕਕੇ, ਕੁਝ ਬੁੱਲ੍ਹਾਂ ਵਿਚ ਹੀ ਮੁਸਕ੍ਰਾਕੇ ਕਿਹਾ, '...ਜੀ ਚੌਵੀ ਸਨ, ਪਰ ਹੁਣ ਤੇ ਨੌਂ ਹੀ ਰਹਿ ਗਏ ਨੇ। ਬਾਕੀ ਅੱਲ੍ਹਾ ਨੂੰ ਪਿਆਰੇ ਹੋ ਗਏ ਨੇ!' ਫਿਰ ਉਨ੍ਹਾਂ ਨੇ ਹੌਲੀ ਜਿਹੀ ਮੁਸਕ੍ਰਾਂਦਿਆਂ ਹੋਇਆਂ ਹੀ ਕਿਹਾ, '...ਮੇਰੀਆਂ ਚਾਰ ਸ਼ਾਦੀਆਂ ਨੇ।'

ਮੈਂ ਵੀ ਮੁਸਕ੍ਰਾਂਦਿਆਂ ਹੋਇਆਂ ਹੀ ਬੰਗਲਾ ਭਾਸ਼ਾ ਵਿਚ ਕਿਹਾ, 'ਆਪ ਨੂੰ ਉਰਦੂ ਬੋਲਣ ਵਿਚ ਮੁਸ਼ਕਲ ਆ ਰਹੀ ਏ...ਆਪ ਕਿਰਪਾ ਕਰਕੇ ਆਪਣੀ ਬੰਗਲਾ ਭਾਸ਼ਾ ਵਿਚ ਹੀ ਬੋਲੋ, ਮੈਂ ਸਮਝ ਲੈਂਦਾ ਹਾਂ।'

ਹਾਜੀ ਸਾਹਿਬ ਦੀ ਜਾਨ ਸੌਖੀ ਹੋ ਗਈ ਤੇ ਫਿਰ ਉਨ੍ਹਾਂ

ਨੇ ਦੱਸਿਆ—ਉਹ ਕਦੋਂ ਮੱਕਾ ਸ਼ਰੀਫ਼ ਗਏ ਸਨ। ਜਿਸ ਕੁਰਸੀ ਉਪਰ ਅਸੀਂ ਬੈਠੇ ਹਾਂ ਏਸੇ ਉਪਰ ਇਕ ਦਿਨ ਸੋਵੀਅਤ ਰੂਸ ਦੇ ਪ੍ਰਧਾਨ ਮੰਤਰੀ ਬੈਠੇ ਸਨ। ਕਲਕੱਤੇ ਕੋਈ ਵੀ ਵੱਡਾ ਆਦਮੀ ਬਦੇਸ਼ ਤੋਂ ਆਵੇ, ਉਹ ਸਾਡੇ ਏਥੇ ਜ਼ਰੂਰ ਤਸ਼ਰੀਫ਼ ਲਿਆਉਂਦਾ ਹੈ। ਤੁਸੀਂ ਆਏ ਓ, ਸਾਨੂੰ ਬੇਹੱਦ ਖੁਸ਼ੀ ਹੋਈ ਏ। ਫਿਰ ਓਹਨਾਂ ਨੇ ਆਪਣੇ ਬੱਚਿਆਂ ਨੂੰ ਬੁਲਾ ਕੇ ਸਾਨੂੰ ਮਿਲਾਇਆ।

ਉਸ ਤੋਂ ਬਾਅਦ ਮੌਲਵੀ ਸਾਹਿਬ ਸਾਨੂੰ ਓਥੋਂ ਦੇ ਸਕੂਲ ਮਾਸਟਰ ਦੇ ਘਰ ਲੈ ਗਏ। ਉਹ ਵੀ ਬੜੇ ਪਿਆਰੇ ਇਨਸਾਨ ਲੱਗੇ, ਚਾਹ ਉਹਨਾਂ ਨੇ ਵੀ ਜ਼ੋਰੀਂ ਪਿਆ ਦਿਤੀ। ਬੱਚਿਆਂ ਨੂੰ ਅੰਦਰੋਂ ਬੁਲਾ ਕੇ ਮਿਲਾਇਆ। ਇਕ ਉਹਨਾਂ ਦੀ ਲੜਕੀ ਸੀ ੧੨-੧੩ ਸਾਲ ਦੀ...ਬੇਹੱਦ ਖੂਬਸੂਰਤ। ਉਹਦੇ ਹੱਥਾਂ ਦੀ ਕਸੀਦਾਕਾਰੀ, ਉਹਦੇ ਹੱਥੀਂ ਹੀ ਵਿਖਾਈ। ਤੇ ਮਾਸਟਰ ਸਾਹਿਬ ਢੇਰ ਸਾਰੀ ਮੁਹੱਬਤ ਨਾਲ ਸਾਨੂੰ ਪਿੰਡੋਂ ਬਾਹਰ ਤਕ ਵਿਦਾ ਕਰਨ ਆਏ। ਮੌਲਵੀ ਸਾਹਿਬ ਤੇ ਸਾਨੂੰ ਵਿਦਾ ਕਰਨ ਲਗੇ ਲਗਪਗ ਰੋ ਹੀ ਪਏ। ਮੈਨੂੰ ਅੱਜ ਵੀ ਮੌਲਵੀ ਸਾਹਿਬ, ਹਾਜੀ ਸਾਹਿਬ ਤੇ ਮਾਸਟਰ ਸਾਹਿਬ ਦੇ ਮੁਹੱਬਤ ਭਰੇ ਚੇਹਰੇ ਜਦੋਂ ਯਾਦ ਆਉਂਦੇ ਹਨ ਤਾਂ ਮਨ ਵਿਚ ਇਕ ਗੁਦਗੁਦੀ ਜਿਹੀ ਹੋਣ ਲਗ ਜਾਂਦੀ ਹੈ।

## ਕੰਕਾਲੀ ਤਲਾ

ਸ਼ਾਂਤੀ ਨਿਕੇਤਨ ਵਿਚ ਹੀ ਕਿਸੇ ਨੇ ਦੱਸਪਾਈ ਕਿ ਏਥੋਂ ਚਾਰ ਪੰਜ ਮੀਲ ਤੇ ਇਕ ਸਥਾਨ ਹੈ, ਕੰਕਾਲੀ ਤਲਾ। ਤੀਰਥ ਹੈ, ਜਾ ਕੇ ਦਰਸ਼ਨ ਕਰ ਆਓ।

ਮੈਂ ਸੁਰੇਸ਼ ਨੂੰ ਨਾਲ ਲੈ ਕੇ ਕੰਕਾਲੀ ਤਲਾ ਜਾ ਪਹੁੰਚਾ। ਇਕ ਛੋਟਾ ਜਿਹਾ ਮੰਦਿਰ ਸੀ, ਰਮਣੀਕ ਇਕਾਂਤ ਵਿਚ। ਲਾਗੇ ਚਾਗੇ ਕੋਈ ਆਬਾਦੀ ਨਹੀਂ ਸੀ, ਪਰ ਆਲਾ ਦੁਆਲਾ ਹਰਿਆ ਭਰਿਆ ਸੀ।

ਮੰਦਰ ਦੇ ਪੁਜਾਰੀ ਨੇ ਦਸਿਆ ਕਿ 'ਔਹ ਜਿਹੜਾ ਛੋਟਾ ਜਿਹਾ ਸਰੋਵਰ ਹੈ, ਇਸ ਵਿਚ ਸਤੀ ਦਾ ਧੜ ਡਿੱਗਾ ਸੀ। ਸਰੋਵਰ ਦੇ ਜਲ ਵਿਚ ਹੱਥ ਪਾ ਕੇ ਵੇਖੋ, ਤੁਹਾਨੂੰ ਸਤੀ ਦੇ ਸਰੀਰ ਦੀ ਛੁਹ ਮਹਿਸੂਸ ਹੋਵੇਗੀ।'

ਮੈਂ ਜਲ ਵਿਚ ਹੱਥ ਪਾਇਆ ਪਰ ਮੈਨੂੰ ਕਿਸੇ ਤਰ੍ਹਾਂ ਦੀ ਛੋਹ ਮਹਿਸੂਸ ਨਾ ਹੋਈ। ਹੋ ਸਕਦਾ ਹੈ ਮੇਰੇ ਅਸ਼ਰਧਕ ਮਨ ਦੀ ਭਾਵਨਾ ਕਰਕੇ ਮੈਨੂੰ ਛੁਹ ਦਾ ਅਨੁਭਵ ਨਾ ਹੋਇਆ ਹੋਵੇ। ਖ਼ੈਰ! ਮੈਂ ਉਥੋਂ ਬਾਰੇ ਹੋਰ ਪੁਛਿਆ ਤਾਂ ਪੁਜਾਰੀ ਜੀ ਨੇ ਦਸਿਆ ਕਿ 'ਸਾਲ ਵਿਚ ਇਕ ਵਾਰੀ ਏਥੇ ਮੇਲਾ ਲਗਦਾ ਹੈ। ਹਜ਼ਾਰਾਂ ਦੀ ਗਿਣਤੀ ਵਿਚ ਭਗਤ ਲੋਕ ਆਉਂਦੇ ਨੇ, ਸਰੋਵਰ ਚੋਂ ਅੰਮ੍ਰਿਤ ਪਾਨ ਕਰਦੇ ਤੇ ਬਲੀ-ਪ੍ਰਸਾਦ ਲੈਂਦੇ ਨੇ।'

ਮੈਂ ਪੁਛਿਆ 'ਇਹ ਬਲੀ ਪ੍ਰਸਾਦ ਕੀ ਹੁੰਦਾ ਏ?'

ਪੁਜਾਰੀ ਨੇ ਦਸਿਆ, 'ਮੇਲੇ ਵਾਲੇ ਦਿਨ ਦੇਵੀ ਨੂੰ ਢਾਈ ਹਜ਼ਾਰ ਬੱਕਰਿਆਂ ਦੀ ਬਲੀ ਚੜ੍ਹਾਈ ਜਾਂਦੀ ਏ। ਉਹਨਾਂ ਬਲੀ ਦੇ ਬੱਕਰਿਆਂ ਦੇ ਮਾਸ ਦਾ ਪ੍ਰਸਾਦ ਹੀ ਹਰ ਕਿਸੇ ਨੂੰ ਦਿਤਾ ਜਾਂਦਾ ਏ।'

ਮੇਰਾ ਤੇ ਸੁਣ ਕੇ ਜੀਅ ਹੀ ਕਚਿਆਉਣ ਲੱਗਾ। ਫਿਰ ਧਿਆਨ ਆਇਆ ਸਤੀ ਦੀ ਕਥਾ ਦਾ।

ਇਕ ਸਮੇਂ ਦੇਵੀ ਨੇ ਬ੍ਰਹਮਾ ਦੇ ਮਾਨਸ ਪੁੱਤਰ ਦਖਸ਼ ਪ੍ਰਜਾਪਤੀ ਦੇ ਘਰ ਪੁੱਤਰੀ ਰੂਪ ਵਿਚ ਜਨਮ ਧਾਰਿਆ। ਨਾਮ ਰਖਿਆ ਗਿਆ 'ਸਤੀ'। ਸਿਆਣੀ ਹੋਣ ਤੇ ਸ਼ਿਵਜੀ ਮਹਾਰਾਜ ਨਾਲ ਉਸ ਦਾ ਵਿਆਹ ਹੋ ਗਿਆ। ਇਸ ਵਿਆਹ ਲਈ ਦਖਸ਼ ਪ੍ਰਜਾਪਤੀ ਰਾਜ਼ੀ ਨਹੀਂ ਸੀ, ਕਿਉਂਕਿ ਉਹ ਤਾਂ ਰਾਜਾ ਸੀ, ਪਰ ਸ਼ਿਵਜੀ ਮਹਾਰਾਜ ਸ਼ਮਸ਼ਾਨ ਵਿਚ ਰਹਿਣ ਵਾਲਾ ਨੰਗ-ਧੜੰਗ ਭੰਗੜ ਮਲੰਗ। ਵਿਆਹ ਤਾਂ ਹੋ ਗਿਆ, ਪਰ ਪਿਤਾ ਨੇ ਕਦੇ ਵੀ ਸ਼ਿਵਜੀ ਨਾਲ ਕੋਈ ਵਾਸਤਾ ਨਾ ਰਖਿਆ।

ਇਕ ਸਮੇਂ ਦਖਸ਼ ਪ੍ਰਜਾਪਤੀ ਨੇ ਯੱਗ ਕੀਤਾ। ਹੋਰ ਦੁਨੀਆਂ ਭਰ ਦੇ ਲੋਕਾਂ ਨੂੰ ਯੱਗ ਸਮੇਂ ਸੱਦਿਆ, ਪਰ ਆਪਣੀ ਧੀ ਸਤੀ ਤੇ ਜਵਾਈ ਸ਼ਿਵਜੀ ਨੂੰ ਖਬਰ ਤੱਕ ਵੀ ਨਾ ਘੱਲੀ। ਫਿਰ ਵੀ ਸਤੀ ਦੇ ਕੰਨੀਂ ਪਿਤਾ ਵਲੋਂ ਯੱਗ ਰਚਾਉਣ ਦੀ ਖਬਰ ਪੈ ਗਈ। ਉਸ ਨੇ ਸ਼ਿਵਜੀ ਨੂੰ ਕਿਹਾ ਕਿ 'ਚਲੋ ਅਸੀਂ ਵੀ ਯੱਗ ਵਿਚ ਸ਼ਾਮਲ ਹੋਈਏ।'

ਸ਼ਿਵਜੀ ਨੇ ਕਿਹਾ, 'ਤੇਰੇ ਪਿਤਾ ਨੇ ਖਬਰ ਤਕ ਨਹੀਂ ਘੱਲੀ, ਬੁਲਾਇਆ ਨਹੀਂ...ਫਿਰ ਬਿਨ ਬੁਲਾਏ ਕਿਵੇਂ ਚਲੇ ਜਾਈਏ?'

ਸਤੀ ਨੇ ਕਿਹਾ, 'ਮੇਰੇ ਪਿਤਾ ਦਾ ਘਰ ਏ, ਨਾ ਹੀ ਬੁਲਾਇਆ ਸਹੀ...ਪਿਤਾ ਦੇ ਘਰ ਬਿਨ ਬੁਲਾਇਆਂ ਵੀ ਜਾ ਸਕਦੀ ਹਾਂ। ਤੁਸੀਂ ਨਾ ਜਾਓ, ਮੈਨੂੰ ਜਾਣ ਦੀ ਆਗਿਆ ਦੇ ਦਿਓ।'

ਸ਼ਿਵਜੀ ਨੇ ਉਸਨੂੰ ਫਿਰ ਰੋਕਿਆ, ਪਰ ਸਤੀ ਨੇ ਹਠ ਕਰਕੇ ਆਗਿਆ ਲੈ ਲਈ ਤੇ ਪਿਤਾ ਦੇ ਘਰ ਜਾ ਪਹੁੰਚੀ।

ਦਖਸ਼ ਪ੍ਰਜਾਪਤੀ ਨੇ ਧੀ ਦੇ ਆਉਣ 'ਤੇ ਉਸਦਾ ਕੋਈ ਆਦਰ ਨਾ ਕੀਤਾ, ਸਗੋਂ ਉਸਦੇ ਪਤੀ ਸ਼ਿਵਜੀ ਦਾ ਨਾਮ ਲੈਕੇ ਉਸ ਬਾਰੇ ਅਪਮਾਨ ਤੇ ਨਿੰਦਿਆ ਭਰੇ ਸ਼ਬਦਾਂ ਦੀ ਵਰਤੋਂ ਕੀਤੀ ।

ਸਤੀ ਆਪਣੇ ਪਤੀ ਦੀ ਨਿੰਦਿਆ ਅਤੇ ਅਪਮਾਨ ਸਹਿ ਨਾ ਸਕੀ ਤੇ ਕਰੋਧ ਅਤੇ ਪਛਤਾਵੇ ਨਾਲ ਉਥੇ ਹੀ ਸਰੀਰ ਤਿਆਗ ਦਿਤਾ ।

ਸ਼ਿਵਜੀ ਮਹਾਰਾਜ ਨੂੰ ਸਤੀ ਦੇ ਸਰੀਰ ਤਿਆਗਣ ਦੀ ਖਬਰ ਲਗ ਗਈ । ਉਨ੍ਹਾਂ ਨੇ ਤੁਰੰਤ ਆਪਣੇ ਗਣਾਂ ਨੂੰ ਪ੍ਰਗਟ ਕੀਤਾ । ਉਨ੍ਹਾਂ ਨੂੰ ਨਾਲ ਲੈ ਕੇ ਯੱਗ ਸਥਾਨ ਤੇ ਪਹੁੰਚ ਗਏ । ਗਣਾਂ ਨੇ ਯੱਗ ਉਜਾੜ ਦਿਤਾ । ਸ਼ਿਵਜੀ ਨੇ ਸਤੀ ਦੀ ਦੇਹ ਨੂੰ ਮੋਢੇ ਉਤੇ ਧਰ ਲਿਆ ਅਤੇ ਭਿਅਨਕ ਨਾਚ ਨੱਚਣ ਲੱਗੇ । ਉਨ੍ਹਾਂ ਨੇ ਆਪਣੇ ਸਹੁਰੇ ਦਖਸ਼ ਪ੍ਰਜਾਪਤੀ ਦਾ ਸਿਰ ਵੀ ਕੱਟ ਸੁਟਿਆ । ਸ਼ਿਵਜੀ ਦੇ ਭਿਆਨਕ ਨਾਚ ਨਾਲ ਤ੍ਰਿਲੋਕੀ ਕੰਬਣ ਲਗੀ । ਸਭ ਦੇਵਤਾ ਉਥੇ ਪਹੁੰਚ ਗਏ । ਸ਼ਿਵਜੀ ਨੂੰ ਨੱਚਣੋਂ ਰੁਕਣ ਦੀਆਂ ਬੇਨਤੀਆਂ ਕੀਤੀਆਂ, ਪਰ ਉਹ ਰੁਕਣ ਹੀ ਨਾ । ਅੰਤ ਬ੍ਰਹਮਾ ਦੀ ਪ੍ਰਾਰਥਨਾ ਤੇ ਵਿਸ਼ਨੂੰ ਮਹਾਰਾਜ ਨੇ ਆਪਣੇ ਚੱਕਰ ਨਾਲ ਸਤੀ ਦੇ ਸਰੀਰ ਦੇ ਇਕਵੰਜਾ (੫੧) ਟੁਕੜੇ ਕਰ ਸੁਟੇ । ਉਹ ਟੁਕੜੇ ਧਰਤੀ ਦੇ ਵੱਖ ਵੱਖ ਹਿੱਸਿਆਂ ਵਿਚ ਡਿਗੇ । ਜਿਥੇ ਜਿਥੇ ਉਹ ਟੁਕੜੇ ਡਿਗੇ, ਉਥੇ ਉਥੇ ਸ਼ਕਤੀ-ਪੀਠ ਬਣ ਗਏ । ਏਥੇ ਐਸ ਸਰੋਵਰ ਵਾਲੀ ਥਾਂ ਤੇ ਸਤੀ ਦਾ ਧੜ ਡਿਗਾ ਸੀ । ਸੋ ਏਹ 'ਕੰਕਾਲੀ ਤਲਾ' ਸ਼ਕਤੀ-ਪੀਠ ਬਣ ਗਿਆ ।

ਉਧਰ ਜਦੋਂ ਸਤੀ ਦਾ ਸਾਰਾ ਸਰੀਰ ਟੁਕੜੇ ਟੁਕੜੇ ਹੋ ਕੇ ਥਾਂ ਥਾਂ ਤੇ ਜਾ ਡਿਗਾ ਤਾਂ ਸ਼ਿਵਜੀ ਮਹਾਰਾਜ ਦੀ ਸੁਰਤ ਵੀ ਪਲਟੀ । ਬ੍ਰਹਮਾ ਨੇ ਬੜੇ ਆਜਜ਼ੀ ਨਾਲ ਉਨ੍ਹਾਂ ਅੱਗੇ ਅਰਜ਼ ਕੀਤੀ ਕਿ ਮੇਰੇ ਮਾਨਸ ਪੁੱਤਰ ਦਖਸ਼ ਪ੍ਰਜਾਪਤੀ ਦਾ ਗੁਨਾਹ ਮੁਆਫ਼ ਕਰੋ ਤੇ ਇਸ ਨੂੰ ਮੁੜ ਜੀਵਨ ਦਾਨ ਦਿਓ । ਸ਼ਿਵਜੀ ਮਹਾਰਾਜ ਦਾ ਮਨ ਪਸੀਜ ਗਿਆ । ਫਿਰ ਵੀ ਉਨ੍ਹਾਂ ਨੇ ਪ੍ਰਜਾਪਤੀ ਦਾ ਆਪਣਾ ਸਿਰ ਉਸ ਦੇ ਧੜ ਤੇ ਨਹੀਂ ਲਗਾਇਆ, ਸਗੋਂ ਇਕ ਬੱਕਰੇ ਦਾ ਸਿਰ ਉਹਦੇ ਧੜ ਉਪਰ ਲਗਾ ਦਿਤਾ ।

ਸ਼ਾਇਦ ਉਸੇ ਬੱਕਰੇ ਦੇ ਸਿਰ ਵਾਲੇ ਪ੍ਰਜਾਪਤੀ ਦੀ ਬਲੀ ਹੀ ਹਰ ਸਾਲ ਦੇਵੀ ਨੂੰ ਚੜ੍ਹਾਈ ਜਾ ਰਹੀ ਹੈ ।

---

# ਮੇਰੀ ਕਲਾ ਦੀ ਸ਼ੈਲੀ

**—ਸੋਭਾ ਸਿੰਘ ਆਰਟਿਸਟ**

ਬਹੁਤ ਸਾਰੇ ਸੱਜਣਾਂ ਦਾ ਇਹ ਪ੍ਰਸ਼ਨ ਆਮ ਹੁੰਦਾ ਹੈ : ਕਿਉਂ ਜੀ, ਤੁਸੀਂ ਕਿਸ ਸਟਾਈਲ 'ਚ ਕੰਮ ਕਰਦੇ ਹੋ ? ਆਮ ਲੋਕਾਂ ਦਾ ਭਾਵ ਕੇਵਲ ਨਾਲ ਵਾਲਿਆਂ ਨੂੰ ਦੱਸਣਾ ਹੁੰਦਾ ਹੈ ਕਿ ਵੇਖੋ ਮੈਂ ਕਿਆ ਸਵਾਲ ਕੀਤੇ, ਪਰ ਅਸਲ ਵਿਚ ਉਹਨਾਂ ਨੂੰ ਪਤਾ ਹੀ ਨਹੀਂ ਹੁੰਦਾ ਕਿ ਕੀ ਸਵਾਲ ਕਰੀਏ ਅਤੇ ਨਾ ਹੀ ਉਹ ਮੇਰੇ ਜਵਾਬ ਨੂੰ ਸਮਝਦੇ ਹੁੰਦੇ ਹਨ। ਕੇਵਲ ਸਵਾਲ ਕਰਨ ਲਈ ਸਵਾਲ ਕਰਦੇ ਹਨ। ਪਰ ਕੁਝ ਲੋਕ ਇਸ ਸਵਾਲ ਦਾ ਮਤਲਬ ਸਮਝਦੇ ਹੁੰਦੇ ਹਨ। ਉਹ ਹਰ ਸ਼ੈ ਦਾ ਨਾਉਂ ਰੱਖਣਾ ਚਾਹੁੰਦੇ ਹਨ ਅਤੇ ਫੇਰ ਪਿਛੋਂ ਉਹ ਇਸ ਨੂੰ ਜਾਣਕਾਰੀ ਦੇ ਸਟੋਰ ਵਿਚ ਸੰਭਾਲ ਛਡਦੇ ਹਨ।

ਏਸੇ ਤਰ੍ਹਾਂ ਲੋਕ ਰਾਗ ਦਾ ਸੁਆਦ ਤਾਂ ਨਹੀਂ ਲੈਂਦੇ, ਪਰ ਪੁਛਦੇ ਜ਼ਰੂਰ ਹਨ : ਕਿਉਂ ਜੀ, ਇਹ ਮਾਲਕੌਂਸ ਸੀ ? ਅਸਲ ਵਿਚ ਏਸ ਦੁਨੀਆ ਦੀ ਕੁਝ ਬਣਨ ਲਈ ਤੇਜ਼ ਦੌੜ ਵਿਚ ਆਦਮੀ ਆਪਣੇ ਆਪ ਨੂੰ ਭੁਲਿਆ ਹੋਇਆ ਹੈ। ਉਹ ਜਿਥੇ ਹੁੰਦਾ ਹੈ ਉਥੇ ਉਹਦੇ ਦਿਲ ਦਿਮਾਗ ਨਹੀਂ ਹੁੰਦੇ, ਪਰ ਕਿਤੇ ਹੋਰ ਹੁੰਦੇ ਹਨ। ਜੋ ਸ਼ੈ ਇਸ ਪਾਸ ਹੈ ਉਸ ਦਾ ਸੁਆਦ ਨਹੀਂ ਲੈਂਦਾ, ਸਗੋਂ ਚੰਗੇਰੀ ਚੀਜ਼ ਲਈ, ਤਬਦੀਲੀ ਲਈ ਲੋਚਦਾ ਹੈ, ਜੋ ਨਹੀਂ ਹੈ ਉਹ ਹੋਣਾ ਚਾਹੁੰਦਾ ਹੈ, ਜੋ ਚੀਜ਼ ਵਰਜਤ ਜਾਂ ਉਸ ਦੀ ਪਹੁੰਚ ਤੋਂ ਬਾਹਰ ਹੈ, ਉਸ ਲਈ ਲੋਚਦਾ ਹੈ, ਕਈ ਵੇਰੀ ਤੜਪਦਾ ਹੈ।

ਖਾਂਦਿਆਂ ਕਿਤੇ ਹੋਰ ਹੁੰਦਾ ਹੈ, ਸੌਣ ਵੇਲੇ ਕਿਤੇ ਹੋਰ ਥਾਂ ਦੇ ਸੁਪਨੇ ਲੈਂਦਾ ਹੈ।

ਪਰ ਜਿਨ੍ਹਾਂ ਤਸਵੀਰਾਂ ਦਾ ਮੇਰੇ ਤੇ ਅਸਰ ਹੈ, ਉਹ ਮੈਂ ਤੁਹਾਨੂੰ ਦੱਸ ਸਕਦਾ ਹਾਂ, ਨਾਉਂ ਤੁਸੀਂ ਆਪ ਰਖ ਲੈਣਾ।

ਮੇਰੇ ਪਿਤਾ ਰਸਾਲੇ ਵਿਚ ਕੈਵਲਰੀ ਸਰਵੇਅਰ ਸਨ, ਮੂਰਤਾਂ ਭੀ ਥੋੜ੍ਹੀਆਂ ਬਹੁਤ ਵਾਹ ਲੈਂਦੇ ਸਨ। ਗੁਰੂ ਨਾਨਕ ਦੇਵ ਜੀ ਦੀ ਬਾਲੇ ਮਰਦਾਨੇ ਨਾਲ ਬੇਰੀ ਥੱਲੇ ਬੈਠਿਆਂ ਦੀ ਤਸਵੀਰ ਬਣਾ ਕੇ ਤਖ਼ਤਪੋਸ਼ ਉਤੇ ਸਜਾਏ ਗੁਰੂ ਗ੍ਰੰਥ ਅਗੇ ਲਗਾਈ ਹੋਈ ਸੀ। ਅੱਠ ਭੁਜੀ ਦੇਵੀ, ਭੈਰੋਂ ਤੇ ਹਨੂੰਮਾਨ ਦੀਆਂ ਤਸਵੀਰਾਂ ਉਹਨਾਂ ਬਣਾ ਕੇ ਆਪਣੀ ਬੈਠਕ ਵਿਚ ਲਗਾਈਆਂ ਹੋਈਆਂ ਸਨ। ਲਿਖਾਈ ਉਹਨਾਂ ਦੀ ਬੜੀ ਸੁੰਦਰ ਸੀ।

ਰਸਾਲੇ ਵਿਚੋਂ ਜਦ ਕੋਈ ਅਫਸਰ ਬਦਲਦਾ ਤਾਂ ਆਪਣਾ ਸਾਮਾਨ ਵੇਚ ਜਾਂਦਾ ਜਾਂ ਨੀਲਾਮ ਕਰ ਜਾਂਦਾ ਤਾਂ ਉਹ ਘੜੀਆਂ ਤੇ ਤਸਵੀਰਾਂ ਤੇ ਪਰਿੰਟ ਖ਼ਰੀਦ ਲੈਂਦੇ ਸਨ। ਸਾਡੇ ਘਰ ਕਈ ਦਸ ਘੜੀਆਂ ਹੋਣਗੀਆਂ, ਜੋ ਉਹਨਾਂ ਨੇ ਰਸਾਲੇ 'ਚੋਂ ਖਰੀਦੀਆਂ ਸਨ। ਜਦ ਉਹਨਾਂ ਦਾ ਰਸਾਲਾ ਬਰ੍ਹਮਾ ਗਿਆ ਤਾਂ ਉਥੋਂ ਉਹਨਾਂ ਨੇ ਆਉਂਦਿਆਂ ਹੋਇਆਂ ਮਹਾਤਮਾ ਬੁੱਧ ਦੇ ਕੁਝ ਬੁੱਤ ਭੀ ਲਿਆਂਦੇ ਸਨ, ਜਿਨ੍ਹਾਂ ਨੂੰ ਮੈਂ ਬੜੇ ਗੌਰ ਨਾਲ ਵੇਖਦਾ ਰਹਿੰਦਾ ਸਾਂ। ਸਾਡੀ ਬੈਠਕ, ਜੋ ਉਹਨਾਂ ਨੇ ਬੜੇ ਸ਼ੌਕ ਨਾਲ ਸਜਾਈ ਹੁੰਦੀ ਸੀ, ਵਿਚ ਅਸਟਰੀਆ ਦੇ ਬਾਦਸ਼ਾਹ ਦਾ ਬਸਟ ਪਰਿੰਟ ਸੀ। ਉਸ ਦੀ ਰਾਣੀ ਦਾ ਚਿੱਤਰ। ਸਾਹਮਣੇ ਤਖ਼ਤਪੋਸ਼ ਦੇ ਉਤੇ, ਇਕ ਲਾਈਫ਼ ਸਾਈਜ਼ ਬਸਟ, ੧੫-੧੬ ਸਾਲ ਦੀ ਸੁਨਹਿਰੀ ਵਾਲਾਂ ਵਾਲੀ ਲੜਕੀ ਦਾ ਪਰਿੰਟ ਸੀ ਜਿਸ ਨੇ ਆਪਣੇ ਖੱਬੇ ਹੱਥ ਵਿਚ ਬੋਟਾਂ ਸਮੇਤ ਆਲ੍ਹਣਾ ਰਖਿਆ ਹੋਇਆ ਸੀ ਅਤੇ ਸੱਜੇ ਹੱਥ ਦੀ ਉਂਗਲ ਬੋਟਾਂ ਵਲ, ਜਿਨ੍ਹਾਂ ਦੀਆਂ ਅੱਖਾਂ ਅਜੇ ਖੁਲ੍ਹੀਆਂ ਨਹੀਂ ਸਨ, ਕੀਤੀ ਹੋਈ ਸੀ। ਬੱਚੇ ਉਸ ਨੂੰ ਮਾਂ ਸਮਝ ਕੇ ਪੂਰਾ ਮੂੰਹ ਅੱਡ ਕੇ ਉਂਗਲ ਵਲ ਕੀਤੀ ਬੈਠੇ ਸਨ।

ਹੇਠਾਂ ਲਿਖਿਆ ਸੀ... ਮਾਂ, ਪਰ ਲੜਕੀ ਦੀ ਸੱਜੀ ਅੱਖ ਵਿਚ ਇਕ ਤਰਸ ਦਾ ਹੰਝੂ ਵਿਖਾਇਆ ਹੋਇਆ ਸੀ। ਇਸ ਨੂੰ ਬੜਾ ਬੜਾ ਚਿਰ ਖੜੇ ਕੇ ਵੇਖਦਾ ਰਹਿੰਦਾ ਸਾਂ। ਮੈਂ ਇਸ ਦੇ ਕੁਝ ਪੈਨਸਿਲ ਸਕੈਚ ਵੀ ਬਣਾਏ।

ਮੈਂ ਇਕ ਦਿਨ ਪੈਨਸਿਲ ਨਾਲ ਉਹਨੂੰ ਕਾਪੀ ਕਰ ਰਿਹਾ ਸਾਂ ਕਿ ਬਾਪੂ ਪਿੱਛੇ ਖੜੇ ਕੇ ਵੇਖਣ ਲਗ ਪਏ ਮੈਨੂੰ ਡਰਾਇੰਗ ਕਰਦਿਆਂ। ਮੈਂ ਕਿਹਾ, ਬਾਪੂ ਜੀ, ਮੈਂ ਇਕ ਦਿਨ ਐਡੀਆਂ ਐਡੀਆਂ ਵੱਡੀਆਂ ਤਸਵੀਰਾਂ ਬਣਾਇਆ ਕਰਾਂਗਾ। ਉਹ ਪਰ੍ਹੇ ਆਰਾਮ ਕੁਰਸੀ ਤੇ ਜਾ ਕੇ ਬਹਿ ਗਏ ਤੇ ਬੋਲੇ, ਉਹ ਹੋਰ ਹੀ ਮੱਖੀਆਂ ਹੁੰਦੀਆਂ ਹਨ ਜਿਨ੍ਹਾਂ ਦਾ ਹੱਗਿਆ ਖਾਈਦੇ। ਅਸਲ 'ਚ ਉਹ ਨਹੀਂ ਸਨ ਚਾਹੁੰਦੇ ਕਿ ਮੈਂ ਤਸਵੀਰਾਂ ਬਣਾਵਾਂ ਅਤੇ ਕਿਹਾ ਕਰਦੇ ਸਨ ਕਿ ਤਸਵੀਰਾਂ ਏਥੇ ਕੋਈ ਨਹੀਂ ਪੁਛਦਾ, ਭੁੱਖਾ ਮਰੇਂਗਾ।

ਇਕ ਤਾਂ ਇਹਨਾਂ ਤਸਵੀਰਾਂ ਦਾ ਮੇਰੇ ਤੇ ਅਸਰ ਸੀ, ਦੂਜੇ ਜਦ ਮੇਰੀ ਵੱਡੀ ਭੈਣ ਮੇਰੀ ਟੁੱਟੀ ਲੱਤ ਠੀਕ ਕਰਵਾਣ ਲਈ ਅੰਮ੍ਰਿਤਸਰ ਆਪਣੇ ਪਾਸ ਲੈ ਗਈ ਤਾਂ ਉਥੇ ਮੈਂ ਮਲਕਾ ਵਿਕਟੋਰੀਆ ਦਾ ਵੱਡਾ ਸਾਰਾ ਸੰਗਮਰਮਰ ਦਾ ਬੁੱਤ ਵੇਖਿਆ। ਨਾਲੇ, ਅੰਮ੍ਰਿਤਸਰ ਦੇ ਵੱਡੇ ਪੁਲ ਦੇ ਕੋਲ ਇਕ ਵੱਡੀ ਸਾਰੀ ਹਵੇਲੀ, ਜਿਸ ਵਿਚ ਹੁਣ ਬੱਸਾਂ ਵਗੈਰਾ

ਖਲੋਂਦੀਆਂ ਹਨ, ਦੋ ਵੱਡੇ ਸਾਰੇ ਦਰਵਾਜ਼ੇ ਦੇ ਉਪਰ ਕਰਕੇ ਦੋ ਸੰਗਮਰਮਰ ਦੀਆਂ ਪੁਤਲੀਆਂ ਬੜੀਆਂ ਖੂਬਸੂਰਤ ਬਣੀਆਂ ਹੋਈਆਂ ਸਨ। ਉਹਨਾਂ ਨੂੰ ਵੇਖਦਾ ਰਹਿੰਦਾ, ਉਹਨਾਂ 'ਚੋਂ ਇਕ ਅਜੇ ਤਕ ਭੀ ਹੈ।

ਦਰਬਾਰ ਸਾਹਿਬ ਤੇ ਬਾਬੇ ਸਾਹਿਬ ਦੇ ਕੰਧ-ਚਿੱਤਰ ਵੇਖਦਾ ਰਹਿੰਦਾ। ਤੀਜੀ ਜਮਾਤ ਵਿਚ ਜਦ ਮੈਂ ਸ੍ਰੀ ਹਰਗੋਬਿੰਦਪੁਰ ਪੜ੍ਹਦਾ ਸਾਂ ਤਾ ਮਾਸਟਰ ਨਾਨਕ ਸਿੰਘ ਜੋ ਸਾਡੇ ਸ਼ਹਿਰ ਦੇ ਰਹਿਣ ਵਾਲੇ ਹੀ ਸਨ, ਸਾਡੇ ਘਰ ਆਏ ਤੇ ਪਿਤਾ ਜੀ ਨੇ ਮੇਰੇ ਦੋ ਤਿੰਨ ਡਰਾਇੰਗ ਉਹਨਾਂ ਨੂੰ ਵਿਖਾਏ ਤਾਂ ਉਹਨਾਂ ਵੇਖ ਕੇ ਕਿਹਾ : ਕੋਈ ਚੀਜ਼ ਸਾਹਮਣੇ ਰੱਖ ਕੇ ਤੇ ਨਾਪ ਕੇ ਬਣਾਇਆ ਕਰ। ਅਤੇ ਉਹਨਾਂ ਇਕ ਕੌਲੀ ਸਾਹਮਣੇ ਰੱਖ ਕੇ ਬਣਾ ਕੇ ਵਿਖਾਈ। ਫੇਰ ਮੈਂ ਮਾਡਲ ਡਰਾਇੰਗ ਹੀ ਕਰਦਾ ਰਹਿੰਦਾ ਸਾਂ। ਚੌਥੀ ਜਮਾਤ ਮੈਂ ਭੈਣ ਕੋਲ ਗੁਰਦਾਸਪੁਰ ਪਾਸ ਕੀਤੀ। ਇਕ ਦਿਨ ਮੇਰੇ ਕੋਲ ਨੀਲੀ ਸਿਆਹੀ ਨਹੀਂ ਸੀ ਤਾਂ ਮੈਂ ਕਾਲੀ ਸਿਆਹੀ ਨਾਲ ਹੀ ਸਕ੍ਰਿਪਟ ਕਾਪੀ ਤੇ ਲਿਖ ਲਿਆ। ਮਾਸਟਰ ਨੇ ਆਉਂਦਿਆਂ ਹੀ ਕਿਹਾ : ਕਾਲੀ ਸਿਆਹੀ ਸੇ ਕਿਉਂ ਲਿਖਾ ਹੈ ? ਮੈਂ ਕਿਹਾ ਕਿ ਛਪਿਆ ਕਾਲੀ ਸਿਆਹੀ ਨਾਲ ਹੈ, ਇਸ ਵਾਸਤੇ। ਬੋਲੇ : ਸ਼ਾਬਾਸ਼, ਬਹੁਤ ਅੱਛਾ...ਲੜਕੋ ਆਜ ਸੇ ਸਭ ਲੜਕੇ ਕਾਲੀ ਸਿਆਹੀ ਸੇ ਲਿਖਾ ਕਰੋ। ਹੈਂਡ-ਰਾਈਟਿੰਗ ਮੇਰਾ ਚੰਗਾ ਹੀ ਹੁੰਦਾ ਸੀ। ਪੰਜਵੀਂ ਜਮਾਤ ਵਿਚ ਥੋੜ੍ਹਾ ਚਿਰ ਮੈਂ ਮਾਸਟਰ ਨਾਨਕ ਸਿੰਘ ਹੋਰਾਂ ਪਾਸੋਂ ਸਕੂਲ ਵਿਚ ਹੀ ਮਾਡਲ ਡਰਾਇੰਗ ਸਿੱਖੀ। ਫੇਰ ਉਹ ਬਦਲ ਗਏ, ਤਾਂ ਇਕ ਮੁਸਲਮਾਨ ਮਾਸਟਰ ਆ ਗਏ, ਜਿਨ੍ਹਾਂ ਨੂੰ ਡਰਾਇੰਗ ਤਾਂ ਨਹੀਂ ਸੀ ਆਉਂਦੀ ਪਰ ਡਰਾਇੰਗ ਮਾਸਟਰ ਲਗ ਗਏ ਸਨ ਅਤੇ ਸਾਡੇ ਘਰ ਆ ਕੇ ਮੈਥੋਂ ਮਾਡਲ ਡਰਾਇੰਗ ਸਿਖਦੇ ਹੁੰਦੇ ਸਨ। ਇੰਗਲਿਸ਼ ਰੀਡਰਾਂ ਵਿਚ ਜੋ ਤਸਵੀਰਾਂ ਹੁੰਦੀਆਂ ਸਨ, ਉਹ ਭੀ ਮੈਂ ਕਾਪੀ ਕਰਿਆ ਕਰਦਾ ਸਾਂ। ਛੇਵੀਂ ਜਮਾਤ ਵਿਚ, ਜਦੋਂ ਮੇਰੀ ਉਮਰ ਕੋਈ ਤੇਰਾਂ ਚੌਦਾਂ ਸਾਲ ਦੀ ਹੁੰਦੀ ਸੀ, ਮੈਂ ਨੈਸ਼ਨਲ ਰੀਡਰ ਵਿਚੋਂ ਬਾਦਸ਼ਾਹ ਐਡਵਰਡ ਸੱਤਵੇਂ ਦੀ ਤਸਵੀਰ ਖਾਨੇ ਲਾਕੇ ਵੱਡੀ ਸਾਰੀ ਬਣਾਈ ਸੀ।

੧੯੨੦ ਵਿਚ ਜਦ ਮੈਂ ਇਰਾਕ ਡਰਾਫਟਮੈਨ ਲਗ ਕੇ ਚਲਾ ਗਿਆ ਤਾਂ ਮੈਂ ਉਥੇ ਇਕ ਦੋ ਅੰਗਰੇਜ਼ਾਂ ਨੂੰ ਪੇਂਟਿੰਗ ਕਰਦਿਆਂ ਵੇਖਦਾ ਰਹਿੰਦਾ। ੧੯੨੧ ਵਿਚ ਮੈਂ ਪ੍ਰੈਸ ਆਰਟ ਸਕੂਲ ਲੰਡਨ ਦਾ ਕਾਰਸਪੌਂਡੈਂਸ ਕੋਰਸ ਭੀ ਲਿਆ, ਅਤੇ ਸਾਲ ਕੁ ਭਰ ਸਿਖਿਆ ਭੀ, ਪਾਸ ਨਹੀਂ ਕੀਤਾ। ਉਥੇ ਮੈਂ "ਅਨਾਟੋਮੀ ਫਾਰ ਆਰਟ ਸਟੂਡੈਂਟ" ਨਾਂ ਦੀ ਕਿਤਾਬ ਭੀ ਲਈ ਤੇ ਅਭਿਆਸ ਭੀ ਕੀਤਾ।

ਉਥੋਂ ਬਗਦਾਦ ਦੇ ਪਰਿੰਟ ਭੀ ਖਰੀਦਕੇ ਲਿਆਂਦੇ।

੧੯੨੩ ਵਿਚ ਵਾਪਸ ਆ ਕੇ ਅੰਮ੍ਰਿਤਸਰ ਬਾਜ਼ਾਰ ਦਾ ਕੰਮ ਭੀ ਕੀਤਾ। ੧੯੨੪ ਤੋਂ ਗੁਰੂ ਸਾਹਿਬਾਨ ਦੀਆਂ ਤਸਵੀਰਾਂ ਭੀ 'ਫੁਲਵਾੜੀ' ਰਸਾਲ ਵਾਸਤੇ ਬਣਾਉਣੀਆਂ ਸ਼ੁਰੂ ਕਰ ਦਿਤੀਆਂ। ਇਨ੍ਹੀਂ ਦਿਨੀਂ ਕੁਝ ਕਾਂਗੜਾ ਮਿਨੀਏਚਰ ਭੀ ਦੇਖੀਆਂ। ੧੯੨੬ ਵਿਚ ਲਾਹੌਰ ਚਲਾ ਗਿਆ ਅਤੇ ਵਧੇਰੇ ਮੈਂ ਕੰਮ ਲਾਹੌਰ ਹੀ ਕੀਤਾ ਹੈ।

ਪਰ ਇਕ ਗੱਲ ਦਾ ਅਹਿਸਾਸ ਅਜੇ ਭੀ ਮੇਰੇ ਅੰਦਰ ਹੈ—ਉਹ ਇਹ ਕਿ ਮੈਂ ਆਪਣੇ ਆਪ ਨੂੰ ਆਰਟਿਸਟ ਕਦੇ ਨਹੀਂ ਸਮਝ ਸਕਿਆ, ਪੂਰੇ ਅਰਥਾਂ ਵਿਚ ਸਿਖ ਨਹੀਂ ਸਕਿਆ, ਸਮਝ ਨਹੀਂ ਸਕਿਆ, ਪੰਜਾਬੀ ਨਹੀਂ ਸਿਖ ਸਕਿਆ। ਪਰ ਜੋ ਜੀਵਨ 'ਚ ਆਉਂਦਾ ਹੈ ਪੂਰੇ ਦਿਲ ਨਾਲ਼ ਕਰਦਾ ਹਾਂ, ਪੂਰੇ ਦਿਲ ਨਾਲ ਜਿਊਂਦਾ ਹਾਂ। ਮੈਂ ਕਿਸੇ ਨਾਉਂ ਦਾ ਪਟਾ ਆਪਣੇ ਗਲ ਵਿਚ ਨਹੀਂ ਪਾਉਣਾ ਚਾਹੁੰਦਾ, ਤਾਂ ਫੇਰ ਮੈਂ ਆਪਣੇ ਆਰਟ ਦੇ ਸਟਾਈਲ ਦਾ ਕੀ ਨਾਉਂ ਰਖ ਸਕਦਾ ਹਾਂ। ਮੈਂ ਹਰ ਇਕ ਸ਼ੈ ਜ਼ਿੰਦਗੀ ਲਈ ਸਮਝਦਾ ਹਾਂ, ਜ਼ਿੰਦਗੀ ਕਿਸੇ ਸ਼ੈ ਲਈ ਨਹੀਂ।

(ਸ. ਸੋਭਾ ਸਿੰਘ ਦੀ ਸਵੈ ਜੀਵਨੀ "ਕਲਾ ਵਾਹਿਗੁਰੂ ਦੀ" ਵਿਚੋਂ)

# ਪੰਜਾਬੀ ਕਹਾਣੀ ਦੀ ਤੀਜੀ ਪੀੜ੍ਹੀ ਪਛਾਣ ਅਤੇ ਪ੍ਰਾਪਤੀ

—ਧਨਵੰਤ ਕੌਰ
ਪੰਜਾਬੀ ਭਾਸ਼ਾ ਵਿਕਾਸ ਵਿਭਾਗ
ਪੰਜਾਬ ਯੂਨੀਵਰਸਿਟੀ, ਪਟਿਆਲਾ

ਪੰਜਾਬੀ ਕਹਾਣੀ ਨੂੰ ਹੋਂਦ ਵਿਚ ਆਇਆ ਅਜੇ ਮਸਾਂ ਸੱਤ ਦਹਾਕੇ ਬੀਤੇ ਹਨ। ਕਾਲਿਕ ਨਿਰੰਤਰਤਾ ਵਿਚ ਇਤਿਹਾਸਕ ਸਮਾਜਕ ਵਰਤਾਰਿਆਂ ਦੀ ਸਹਿਜ ਗਤੀ ਦੇ ਪ੍ਰਸੰਗ ਵਿਚ ਇਹ ਸਮਾਂ ਇੰਨਾ ਜ਼ਿਆਦਾ ਨਹੀਂ ਕਿ ਆਧੁਨਿਕ ਸੰਵੇਦਨਾ ਨੂੰ ਪ੍ਰਗਟਾਉਣ ਹਿਤ ਵਜੂਦ ਵਿਚ ਆਈ ਆਧੁਨਿਕ ਕਹਾਣੀ ਆਪਣੇ ਰੂਪਾਕਾਰ ਦੀਆਂ ਸਾਰੀਆਂ ਸੰਭਾਵਨਾਵਾਂ ਹੰਢਾ ਚੁਕੀ ਹੋਵੇ। ਪਰ ਆਧੁਨਿਕ ਯੁਗ ਵਿਚ ਚਿੰਤਨ ਚੇਤਨਾ ਦੇ ਨਿੱਤ ਪਰੇਡੇ ਹੁੰਦੇ ਦਿਸਹੱਦਿਆਂ ਦੇ ਸਮਵਿਥ ਇਹ ਸਮਾਂ ਇੰਨਾ ਥੋੜ੍ਹਾ ਵੀ ਨਹੀਂ ਕਿ ਇਹ ਇਕਲੇ ਦੁਕੱਲੇ ਅਨੁਭਵ ਬਿੰਦੂਆਂ ਤੇ ਸਿਮਟੀ ਖੜੀ ਹੋਵੇ। ਅੱਜ ਜਦੋਂ ਪੰਜਾਬੀ ਕਹਾਣੀ ਵਿਚ ਚੌਥੀ ਪੀੜੀ ਦੀ ਨਿਸ਼ਾਨਦੇਹੀ ਲਈ ਤਤਪਰਤਾ ਦਰਸਾਈ ਜਾ ਰਹੀ ਹੈ ਤਾਂ ਇਕ ਗਲ ਨਿਰਵਿਵਾਦ ਹੈ ਕਿ ਪੰਜਾਬੀ ਕਹਾਣੀ ਦੇ ਲਕੀਰੀ ਇਤਿਹਾਸ ਨੇ ਇੰਨੇ ਕੁ ਸਫਰ ਵਿਚ ਵੀ ਕੁਝ ਪਛਾਣਨਯੋਗ ਪੜਾਵਾਂ ਦਾ ਪਰਦਰਸ਼ਨ ਕੀਤਾ ਹੈ।

ਮੇਰੇ ਖੋਜ ਪੱਤਰ ਦਾ ਸਬੰਧ ਪੰਜਾਬੀ ਕਹਾਣੀ ਦੀ ਤੀਜੀ ਪੀੜੀ ਦੀ ਪਛਾਣ ਤੇ ਪ੍ਰਾਪਤੀ ਨਾਲ ਹੈ। ਪੰਜਾਬੀ ਕਹਾਣੀ ਵਿਚ ਤੀਜੀ ਪੀੜੀ ਵਾਸਤਵ ਵਿਚ ਇਸ ਦੇ ਗੁਣਾਤਮਕ ਵਿਕਾਸ ਵਿਚ ਤੀਜੇ ਪੜਾਅ ਦੀ ਲਖਾਇਕ ਬਣੀ ਹੈ। ਇਸ ਪੜਾਅ ਦੀ ਗੁਣਾਤਮਕ ਭਿੰਨਤਾ ਨੂੰ ਨਿਖੇੜਨ ਤੋਂ ਪਹਿਲਾਂ ਤੀਜੀ ਪੀੜੀ ਦੀ ਸੰਕਲਪਨਾ ਇਸ ਦੀ ਇਤਿਹਾਸਕਤਾ ਅਤੇ ਇਸ ਦੀ ਹੋਂਦ ਵਿਧੀ ਬਾਰੇ ਕੁਝ ਕਹਿਣਾ ਲਾਜ਼ਮੀ ਪ੍ਰਤੀਤ ਹੁੰਦਾ ਹੈ। ਤੀਜੀ ਪੀੜੀ ਦਾ ਸੰਕਲਪ ਆਪਣੀ ਹੋਂਦ ਇਸ ਤੱਥ ਤੋਂ ਗ੍ਰਹਿਣ ਕਰਦਾ ਹੈ ਕਿ ਇਕ ਇਤਿਹਾਸਕ ਵਰਤਾਰੇ ਦੀ ਨਿਰੰਤਰਤਾ ਇਹ ਪੀੜੀ ਇਕ ਕੜੀ ਹੈ ਪਰ ਆਪਣੀ ਮੌਲਿਕਤਾ ਤੇ ਵਿਲੱਖਣਤਾ ਕਾਰਨ ਆਪਣੀਆ ਪੂਰਬਲੀਆ ਪੀੜੀਆਂ ਨਾਲੋਂ ਇਕ ਸਵੀਕਾਰਨ ਯੋਗ ਨਿਖੇੜੇ ਦਾ ਗੌਰਵ ਗ੍ਰਹਿਣ ਕਰ ਚੁਕੀ ਹੈ। ਇਸ ਤਰ੍ਹਾਂ ਤੀਜੀ ਪੀੜ੍ਹੀ ਕੋਈ ਮੂਲ ਨਿਆਰੀ, ਅਕਾਸ਼ੋਂ ਉਤਰੀ ਜਾਂ ਅਲੋਕਾਰੀ ਆਮਦ ਨਾ ਹੋ ਕੇ ਇਕ ਸਾਪੇਖ ਧਾਰਨਾ ਹੈ ਜਿਸ ਦੀ ਪਛਾਣ ਲਈ ਇਸ ਦਾ ਦੂਜੀ ਪੀੜ੍ਹੀ ਨਾਲੋਂ ਨਿਖੇੜਾ ਅਹਿਮ ਰੋਲ ਅਦਾ ਕਰ ਸਕਦਾ ਹੈ। ਇਹ ਨਿਖੇੜਾ ਹੀ ਇਸ ਦੀ ਹੋਂਦ ਅੰਤਰਸਾਰ ਹੈ।

ਕਿਸੇ ਗਤੀਸ਼ੀਲ ਪਰੰਪਰਾ ਵਿਚ ਇਤਿਹਾਸਕਤਾ ਦਾ ਵੀ ਆਪਣਾ ਤਰਕ ਹੁੰਦਾ ਹੁੰਦਾ ਹੈ। ਇਤਿਹਾਸਕ ਨਿਰੰਤਰਤਾ ਵਿਚ ਕਿਸੇ ਦੌਰ ਨੂੰ ਕਿਸੇ ਮਰਹਲੇ ਤੇ ਮੂਲੋਂ ਭਿੰਨ ਕਿਆਸਣਾ ਇਕ ਭ੍ਰਾਂਤੀ ਹੁੰਦਾ ਹੈ। ਇਤਿਹਾਸ ਦਾ ਹਰ ਨਵਾਂ ਦੌਰ ਮਨੁਖਤਾ ਲਈ ਨਵੇਂ ਸਰੋਕਾਰ, ਨਵੀਆਂ ਵੰਗਾਰਾਂ ਲੈ ਕੇ ਆਉਂਦਾ ਹੈ। ਹਰ ਦੌਰ ਵਿਚ ਕਰਤਾਰੀ ਸ਼ਕਤੀਆਂ ਵਰਤਮਾਨ ਦੇ ਅੰਤਰ ਵਿਰੋਧਾਂ ਤੇ ਅੰਤਰਸਾਰਾਂ ਨੂੰ ਉਨ੍ਹਾਂ ਦੀਆਂ ਅਦਿਖ ਵੰਗਾਰਾਂ ਤੇ ਭਵਿਖਮੁਖੀ ਸੰਭਾਵਨਾਵਾਂ ਸਮੇਤ ਆਪਣੀ ਦੂਰ ਦ੍ਰਿਸ਼ਟੀ ਨਾਲ ਨਿਹਾਰਦੀਆਂ ਹਨ ਅਤੇ ਨਵੇਂ ਸਹਜਬੋਧ ਦੀ ਟੁੰਬਵੀ ਸਮਰਥਾ ਨਾਲ ਪ੍ਰਗਟਾਉਂਦੀਆਂ ਹਨ। ਸਾਹਿਤਕ ਪਰੰਪਰਾ ਵਿਚ ਪ੍ਰਵਾਨ ਚੜ੍ਹਦੀ ਹਰ ਨਵੀਂ ਰਚਨਾ ਦ੍ਰਿਸ਼ਟੀ ਨਵੀਂ ਤਾਜ਼ਗੀ, ਨਵਾਂ ਸੁਨੇਹਾ ਲੈ ਕੇ ਆਉਂਦੀ ਹੈ। ਇਹ ਪ੍ਰਵਾਨਗੀ ਉਸ ਦੌਰ ਦੀ ਯੁਗ ਦ੍ਰਿਸ਼ਟੀ ਅਨੁਕੂਲ ਨਵੀਂ ਸਾਰਥਕਤਾ ਦਾ ਪ੍ਰਤਿਮਾਨ ਵੀ ਸਿਰਜਦੀ ਹੈ ਅਤੇ ਦੁਹਰਾਓ ਦਾ ਪ੍ਰਲੋਭਨ ਵੀ। ਆਪਣੀ ਇਤਿਹਾਸਕ ਅਨਿਵਾਰਤਾ ਵਿਚ ਇਹ ਨਵੀਂ ਰਚਨਾ ਦ੍ਰਿਸ਼ਟੀ ਨਵੇਂ ਮੋੜ, ਨਵੀਂ ਪ੍ਰਵਿਰਤੀ ਦੀ ਲਖਾਇਕ ਬਣਦੀ ਹੈ ਪਰ ਔਸਤ ਤੇ ਮੱਧਮ ਦਰਜੇ ਦੀ ਸਿਰਜਨਾਤਮਕਤਾ ਵਰ੍ਹਿਆਂ ਬੱਧੀ ਸਥਾਪਤ ਸਾਹਿਤਕ ਪ੍ਰਤਿਮਾਨਾਂ ਦੀ ਹੀ ਪੁਸ਼ਟੀ ਕਰਦੀ ਰਹਿੰਦੀ ਹੈ।

ਪੰਜਾਬੀ ਕਹਾਣੀ ਵਿਚ ਤੀਜੀ ਪੀੜ੍ਹੀ ਦੀ ਇਤਿਹਾਸ-

ਕਤਾ ਦਾ ਵੀ ਇਹੀ ਸੰਦਰਭ ਹੈ। ਇਹ ਨਿਰੋਲ, ਕਿਸੇ ਵਿਸੇਸ਼ ਦੌਰ, ਵਿਸ਼ੇਸ਼ ਦਹਾਕੇ, ਵਿਸ਼ੇਸ਼ ਉਮਰ, ਵਿਸ਼ੇਸ਼ ਵਿਚਾਰਧਾਰਾ ਜਾਂ ਵਰਗ ਵਿਸ਼ੇਸ਼ ਨਾਲ ਸਬੰਧ ਰਖਦੀ ਉਕਤੀ ਨਹੀਂ। ਇਸ ਬਾਰੇ ਕੋਈ ਦੋ ਰਾਵਾਂ ਨਹੀਂ ਕਿ ਪੰਜਾਬੀ ਕਹਾਣੀ ਵਿਚ ਤੀਜੀ ਪੀੜੀ ਦੇ ਨਕਸ਼ ਵੀਹਵੀਂ ਸਦੀ ਦੇ ਲਗ ਭਗ ਸਤਵੇਂ ਦਹਾਕੇ ਵਿਚ ਉਦੋਂ ਉਭਰਦੇ ਹਨ ਜਦੋਂ ਪੰਜਾਬੀ ਚੇਤਨਤਾ ਆਪਣੇ ਇਤਿਹਾਸਕ ਰੂਪਾਂਤਰਨ ਉਪਰੰਤ ਇਕ ਨਵੀਂ ਸੰਵੇਦਨਾ ਦੀ ਲਖਾਇਕ ਬਣਦੀ ਹੈ। ਇਹ ਲਗ ਭਗ ਉਹ ਸਮਾਂ ਹੈ ਜਦੋਂ ਅਜ਼ਾਦੀ ਦੇ ਚਾਅ ਦੇ ਨਾਲ ਨਾਲ ਵਿਚਾਰਧਾਰਕ, ਰਾਜਨੀਤਕ ਆਰਥਕ, ਸਮਾਜਕ ਖੇਤਰ ਵਿਚ ਪਸਰੀ ਧੁੰਦ ਲਾਂਭੇ ਹੋ ਜਾਂਦੀ ਹੈ ਅਤੇ ਪੂੰਜੀਵਾਦੀ ਵਿਕਾਸ ਮਾਰਗ ਤੇ ਤੁਰਦੀ ਪੰਜਾਬ ਦੀ ਆਰਥਕਤਾ ਦਾ ਮੁਹਾਂਦਰਾ ਆਪਣੇ ਪ੍ਰਚੰਡ ਅੰਤਰ ਵਿਰੋਧਾਂ ਅਤੇ ਤਨਾਓ ਪੂਰਨ ਅੰਤਰਸਾਰਾਂ ਸਮੇਤ ਉਘੜ ਕੇ ਸਾਹਮਣੇ ਆ ਜਾਂਦਾ ਹੈ। ਇਹ ਦੌਰ, ਇਹ ਚੇਤਨਾ ਤੀਜੀ ਪੀੜੀ ਦੇ ਕਹਾਣੀਕਾਰ ਦੀ ਸੰਵੇਦਨਾ ਦਾ ਇਤਿਹਾਸਕ ਪਰਿਪੇਖ ਤਾਂ ਹੈ ਪਰ ਇਸ ਸਮੇਂ ਵਿਚ ਲਿਖ ਰਹੇ ਹਰ ਕਹਾਣੀਕਾਰ ਨੂੰ ਇਸ ਸਾਂਝ ਕਰਕੇ ਤੀਜੀ ਪੀੜੀ ਦਾ ਕਹਾਣੀਕਾਰ ਨਹੀਂ ਕਿਹਾ ਜਾ ਸਕਦਾ। ਪੰਜਾਬੀ ਕਹਾਣੀ ਵਿਚ ਦੂਜੀ ਪੀੜ੍ਹੀ ਦੇ ਸੰਸਥਾਪਕਾਂ ਵਜੋਂ ਸਤਿਕਾਰਿਤ ਕਰਤਾਰ ਸਿੰਘ ਦੁੱਗਲ, ਸੰਤ ਸਿੰਘ ਸੇਖੋਂ, ਸੁਜਾਨ ਸਿੰਘ, ਸੰਤੋਖ ਸਿੰਘ ਧੀਰ, ਕੁਲਵੰਤ ਸਿੰਘ ਵਿਰਕ, ਅੰਮ੍ਰਿਤਾ ਪ੍ਰੀਤਮ ਮਹਿੰਦਰ ਸਿੰਘ ਸਰਨਾ ਆਦਿ ਸਤਵੇਂ ਦਹਾਕੇ ਉਪਰੰਤ ਵੀ ਕਹਾਣੀ ਰਚਦੇ ਰਹੇ ਹਨ। ਤੀਜੀ ਪੀੜੀ ਦੀ ਪ੍ਰਤਿਨਿਧਤਾ ਕਰਨ ਵਾਲੇ ਕਹਾਣੀਕਾਰਾਂ ਦੇ ਸਮਕਾਲੀ ਹੀ ਨਹੀਂ ਉਨ੍ਹਾਂ ਤੋਂ ਉਮਰ ਵਿਚ ਛੋਟੇ ਕਈ ਕਹਾਣੀਕਾਰ ਵਧੀਆ ਤੇ ਮੁੱਲਵਾਨ ਕਹਾਣੀ ਸਿਰਜਦੇ ਵੀ ਦੂਜੀ ਪੀੜੀ ਦੀ ਰਚਨਾ ਦ੍ਰਿਸ਼ਟੀ ਤੇ ਬਿਰਤਾਂਤਕ ਮਾਡਲ ਦਾ ਅਨੁਕਰਣ ਕਰਦੇ ਹਨ। ਤੀਜੀ ਪੀੜੀ ਦੇ ਮੋਢੀ ਕਹਾਣੀਕਾਰ (ਵਰਿਆਮ ਸੰਧੂ, ਅਜੀਤ ਕੌਰ, ਪ੍ਰੇਮ ਪ੍ਰਕਾਸ਼, ਮੋਹਨ ਭੰਡਾਰੀ, ਗੁਰਬਚਨ ਭੁਲਰ, ਕਿਰਪਾਲ ਕਜ਼ਾਕ) ਕਿਸੇ ਇਕ ਵਿਚਾਰਧਾਰਾ ਨੂੰ ਪ੍ਰਣਾਏ ਵੀ ਨਹੀਂ। ਆਪੋ ਵਿਚ ਉਨ੍ਹਾਂ ਦਾ ਅਨੁਭਵ ਖੇਤਰ, ਉਨ੍ਹਾਂ ਦਾ ਨਜ਼ਰੀਆ, ਉਨ੍ਹਾਂ ਦੀ ਕਹਾਣੀ ਦਾ ਮਰਕਜ਼ ਤੇ ਅੰਦਾਜ਼ ਮੂਲੋਂ ਅੱਡਰਾ ਹੈ। ਇਹੀ ਕੁਝ ਕਾਰਣ ਹਨ ਜਿਨ੍ਹਾ ਕਰਕੇ ਪੀੜੀ ਪਛਾਣ ਦੇ ਮਸਲੇ ਨੂੰ ਨਿਰੋਲ ਇਤਿਹਾਸਕਤਾ ਦੇ ਇਕਲੇ ਇਕਹਿਰੇ ਪਰਿਪੇਖ ਵਿਚ ਹਲ ਨਹੀਂ ਕੀਤਾ ਜਾ ਸਕਦਾ।

ਪੰਜਾਬੀ ਕਹਾਣੀ ਦੀ ਵਰਤਮਾਨ ਸਥਿਤੀ ਨੂੰ ਨਿਹਾਰੀਏ ਤਾਂ ਇਸ ਵਿਚ ਵੀ ਤਿੰਨ ਪੀੜੀਆਂ ਆਪਣੀ ਸਿਰਜਣਧਾਰਾ ਦੀ ਅੱਡੋ ਅੱਡ ਸੁਰਾਂ ਸਮੇਤ ਹਾਜ਼ਰ ਹਨ। ਇਸ ਪਰੰਪਰਾ ਵਿਚ ਦੂਜੀ ਪੀੜੀ ਵਿਚੋਂ ਕਰਤਾਰ ਸਿੰਘ ਦੁੱਗਲ ਅੰਮ੍ਰਿਤਾ ਪ੍ਰੀਤਮ, ਸੰਤੋਖ ਸਿੰਘ ਧੀਰ, ਮਹਿੰਦਰ ਸਿੰਘ ਸਰਨਾ ਹੀ ਆਪਣੀ ਕਹਾਣੀ ਸਮੇਤ ਹਾਜ਼ਰ ਨਹੀਂ ਉਨ੍ਹਾਂ ਦੇ ਸੰਚਾਰ ਮਾਡਲ ਨੂੰ ਅਪਨਾ ਕੇ ਕਹਾਣੀ ਰਚ ਰਹੀ ਪਰੰਪਰਾ ਵਿਚ ਰਾਮ ਸਰੂਪ ਅਣਖੀ, ਜਸਵੰਤ ਸਿੰਘ ਵਿਰਦੀ, ਬਲਦੇਵ ਸਿੰਘ ਆਦਿ ਅੱਜ ਵੀ ਨਾਮਣਾ ਖੱਟ ਰਹੇ ਹਨ। ਇਸੇ ਤਰ੍ਹਾਂ ਤੀਜੀ ਪੀੜੀ ਦੇ ਸਥਾਪਤ ਤੇ ਪ੍ਰਵਾਣਿਤ ਹੋ ਚੁਕੇ ਕਹਾਣੀਕਾਰਾਂ ਵਿਚੋਂ ਅਜੀਤ ਕੌਰ, ਵਰਿਆਮ ਸੰਧੂ, ਪ੍ਰੇਮ ਪ੍ਰਕਾਸ਼, ਮੋਹਨ ਭੰਡਾਰੀ, ਗੁਰਬਚਨ ਭੁੱਲਰ, ਕਿਰਪਾਲ ਕਜ਼ਾਕ, ਰਘਬੀਰ ਢੰਡ, ਗੁਰਪਾਲ ਲਿੱਟ, ਜੋਗਿੰਦਰ ਕੈਰੋਂ, ਜਸਬੀਰ ਭੁੱਲਰ, ਦਲਬੀਰ ਚੇਤਨ, ਸੁਖਵੰਤ ਕੌਰ ਮਾਨ, ਗੁਰਦੇਵ ਰੁਪਾਣਾ, ਪ੍ਰੇਮ ਗੋਰਖੀ, ਅਤਰਜੀਤ, ਗੁੱਲ ਚੌਹਾਨ, ਸਾਧੂ ਹੀ ਆਪਣੀ ਸਿਰਜਨਾਤਮਕਤਾ ਦੇ ਉਰਧਵਮੁਖੀ ਵਿਕਾਸ ਦਾ ਪ੍ਰਮਾਣ ਨਹੀਂ ਦੇ ਰਹੇ। ਕਹਾਣੀਕਾਰਾਂ ਦਾ ਇਕ ਨਵਾਂ ਪੋਚ ਜਿਨ੍ਹਾਂ ਵਿਚੋਂ ਸਰਵਮੀਤ, ਬਲਜਿੰਦਰ ਨਸਰਾਲੀ, ਬਲਦੇਵ ਧਾਲੀਵਾਲ, ਲਾਲ ਸਿੰਘ, ਮਹਿਮਾ ਸਿੰਘ, ਜਿੰਦਰ, ਦੇਸ ਰਾਜ ਕਾਲੀ, ਮੱਖਣ ਮਾਨ, ਅਵਤਾਰ ਸਿੰਘ ਬਿਲਿੰਗ, ਜਸਵਿੰਦਰ ਸਿੰਘ, ਅਮਨਪਾਲ ਸਾਰਾ, ਐਸ. ਬਲਵੰਤ, ਵੀਨਾ ਵਰਮਾ, ਸ਼ਸ਼ੀ ਸਮੁੰਦਰਾ ਆਦਿ ਦੇ ਨਾਂ ਵਰਨਣਯੋਗ ਹਨ, ਨਵੇਂ ਯਥਾਰਥ ਨਾਲ ਜੂਝਦੇ ਭਵਿਖਾਰਥੀ ਸੰਭਾਵਨਾਵਾਂ ਦੀ ਸੋਈ ਦੇ ਰਹੇ ਹਨ। ਅੱਜ ਜਦੋਂ ਪੰਜਾਬੀ ਕਹਾਣੀ ਵਿਚ ਕਹਾਣੀ-ਕਾਰਾਂ ਦੀਆਂ ਲਗਪਗ ਤਿੰਨ ਪੀੜ੍ਹੀਆਂ ਪ੍ਰਯਾਗ ਬਣੀਆਂ ਬੈਠੀਆਂ ਹਨ, ਤਾਂ ਇਨ੍ਹਾਂ ਦੀ ਵੱਖਰੀ ਵੱਖਰੀ ਪਛਾਣ ਲਈ ਠੋਸ ਤੇ ਤਰਕਪੂਰਨ ਆਧਾਰ ਲੋੜੀਂਦੇ ਹਨ। ਇਸੇ ਪ੍ਰਸੰਗ ਵਿਚ ਸਾਨੂੰ ਤੀਜੀ ਪੀੜ੍ਹੀ ਦੀ ਪਛਾਣ ਲਈ ਉਨ੍ਹਾਂ ਦ੍ਰਿਸ਼ਟੀ-ਮੂਲਕ, ਥੀਮ-ਮੂਲਕ ਤੇ ਸੰਚਾਰ-ਮੂਲਕ ਪ੍ਰਤਿਮਾਨਾਂ ਦੀ ਨਿਸ਼ਾਨਦੇਹੀ ਕਰਨੀ ਪਵੇਗੀ ਜਿਹੜੇ ਇਸ ਨੂੰ ਦੂਜੀ ਪੀੜ੍ਹੀ ਨਾਲੋਂ ਵਖਰਿਆਉਂਦੇ ਤੇ ਇਸਦੀ ਮੌਲਿਕਤਾ ਤੇ ਵਿਲੱਖਣਤਾ ਦੀ ਪ੍ਰਵਾਨਗੀ ਦਾ ਆਧਾਰ ਸਿਰਜਦੇ ਹਨ।

ਪੰਜਾਬੀ ਕਹਾਣੀ ਵਿਚ ਪੀੜ੍ਹੀ ਪਛਾਣ ਦਾ ਪਹਿਲਾ ਆਧਾਰ ਪੀੜ੍ਹੀ ਵਿਸ਼ੇਸ਼ ਦੀ ਰਚਨਾ ਦ੍ਰਿਸ਼ਟੀ ਨੂੰ ਹੀ ਮਿਥਿਆ ਜਾ ਸਕਦਾ ਹੈ। ਰਚਨਾ ਦ੍ਰਿਸ਼ਟੀ, ਜਿਸ ਨੂੰ ਸਾਹਿਤ ਦੇ

ਸੰਰਚਨਾਵੀ ਸੰਦਰਭਾਂ ਵਿਚ ਵਿਚਾਰਧਾਰਾਈ ਪਰਿਪੇਖ ਮੰਨਿਆ ਜਾਂਦਾ ਹੈ ਕਿਸੇ ਵੀ ਸਾਹਿਤਕ ਕਿਰਤ ਦਾ ਮੂਲ ਬਣਦਾ ਹੈ। ਬਿਰਤਾਂਤਣ ਦੇ ਅਮਲ ਵਿਚ ਤਾਂ ਕਹਾਣੀਕਾਰ ਦੀ ਪ੍ਰਤੱਖਣ ਵਿਧੀ, ਘਟਨਾਵਾਂ ਦੇ ਚੋਣ ਸਿਧਾਂਤ ਅਤੇ ਪੇਸ਼ਕਾਰੀ ਦਾ ਸਮੁਚਾ ਅੰਦਾਜ਼ ਇਸੇ ਤੇ ਨਿਰਭਰ ਕਰਦਾ ਹੈ। ਪੰਜਾਬੀ ਕਹਾਣੀ ਦੇ ਇਤਿਹਾਸ ਵਿਚ ਇਕ ਲੰਬੇ ਦੌਰ ਤਕ ਕਿਸੇ ਆਦਰਸ਼ਕ ਪ੍ਰਤਿਮਾਨ, ਕਿਸੇ ਸਿਧਾਂਤਕ ਸੂਤਰ, ਵਿਚਾਰ ਜਾਂ ਵਿਚਾਰਧਾਰਾ ਨੂੰ ਹੀ ਕਹਾਣੀ ਵਿਚ ਢਾਲਣ ਦਾ ਪ੍ਰਯਤਨ ਕੀਤਾ ਜਾਂਦਾ ਰਿਹਾ ਹੈ। ਮਿਸਾਲ ਵਜੋਂ ਪੰਜਾਬੀ ਕਹਾਣੀ ਦੀ ਪਹਿਲੀ ਪੀੜ੍ਹੀ ਸੁਧਾਰਵਾਦ ਦੇ ਯੁਗ ਸਾਪੇਖ ਆਦਰਸ਼ ਕਾਰਨ ਉਚ ਆਚਰਣਕ ਕੀਮਤਾਂ ਪ੍ਰਤਿਮਾਨਾਂ ਨੂੰ ਹੀ ਸਿਰਜਦੀ ਹੈ। ਇਸੇ ਤਰ੍ਹਾਂ ਦੂਜੀ ਪੀੜ੍ਹੀ ਵਿਚੋਂ ਇਕ ਪ੍ਰਵਰਗ ਮਾਰਕਸਵਾਦ ਦੇ ਵਿਆਪਕ ਪ੍ਰਭਾਵ ਅਧੀਨ ਅਤੇ ਪ੍ਰਗਤੀਵਾਦ ਦੀ ਪ੍ਰਤੀਬੱਧਤਾ ਅਧੀਨ ਮਾਰਕਸਵਾਦ ਦੀਆਂ ਸੂਤਰਿਕ ਧਾਰਨਾਵਾਂ ਨੂੰ ਹੀ ਰਚਨਾਤਮਕ ਆਦਰਸ਼ ਬਣਾਉਂਦਾ ਰਿਹਾ ਹੈ ਅਤੇ ਦੂਜਾ ਮਨੋਵਿਗਿਆਨ ਦੀਆਂ ਲੱਭਤਾਂ ਤੇ ਧਾਰਨਾਵਾਂ ਨੂੰ ਮਨੁਖੀ ਕਾਰ-ਵਿਹਾਰ ਨੂੰ ਸਮਝਣ ਸਮਝਾਉਣ ਦੇ ਖੇਤਰ ਵਿਚ ਅਥਾਹ ਸਮਰਥਾਵਾਨ ਪਾਉਂਦਾ ਮਨੁਖੀ ਵਿਵਹਾਰ ਦੀ ਅਸਾਧਾਰਨਤਾ ਨੂੰ ਉਸ ਦੇ ਅਚੇਤ ਮਨ ਵਿਚੋਂ ਗ੍ਰਹਿਣ ਕਰਨ ਤੇ ਬਲ ਦਿੰਦਾ ਰਿਹਾ ਹੈ। ਭਿੰਨ ਭਿੰਨ ਵਰਗਾਂ ਦੇ ਇਨ੍ਹਾਂ ਕਹਾਣੀਕਾਰਾਂ ਦਾ ਕਾਰਜ ਖੇਤਰ, ਅਨੁਭਵ ਜਗਤ, ਧਿਆਨ ਕੇਂਦਰ ਤੇ ਅੰਤਮ ਲਕਸ਼ ਬਿਨਾ ਸ਼ਕ ਭਿੰਨ ਭਿੰਨ ਹੈ, ਪਰ ਸਾਂਝ ਇਹ ਹੈ ਕਿ ਇਹ ਯੁਗ ਦ੍ਰਿਸ਼ਟੀ ਤੋਂ ਕਲਾ ਦ੍ਰਿਸ਼ਟੀ ਵਲ ਦਾ ਸਫਰ ਤਹਿ ਕਰਦੇ ਹਨ। ਉਨ੍ਹਾਂ ਦੀ ਰਚਨਾ ਦ੍ਰਿਸ਼ਟੀ ਵਿਚ ਕਿਸੇ ਇਕੱਲੀ ਇਕਹਿਰੀ ਤੇ ਅੰਤਮ ਰੂਪ ਵਿਚ ਟੇਕ ਬਣੀ ਵਿਚਾਰਧਾਰਾ ਦਾ ਦਖਲ ਪ੍ਰਮੁਖ ਹੈ। ਸਭਿਆਚਾਰਕ ਸਮਾਜਕ ਜੀਵਨ ਦਾ ਯਥਾਰਥ, ਉਸਦੀ ਗਤੀਸ਼ੀਲਤਾ ਤੇ ਉਸ ਦੇ ਰੌਂਅ ਰੁਖ ਦੀ ਸਾਰ ਉਨ੍ਹਾਂ ਲਈ ਦੁਜੈਲੀ ਹੈ। ਪ੍ਰਗਤੀਵਾਦੀ ਪ੍ਰਗਤੀਵਾਦੀ ਪਹਿਲਾਂ ਹਨ ਤੇ ਕਹਾਣੀਕਾਰ ਬਾਅਦ ਵਿਚ, ਮਨੋਵਿਗਿਆਨ ਤੋਂ ਪ੍ਰਭਾਵਿਤ ਲੇਖਕਾਂ ਦੀ ਸਾਹਿਤ ਸੰਵੇਦਨਾ ਵੀ ਕੋਈ ਅਜਿਹਾ ਸੰਤੁਲਨ ਭਾਲਦੀ ਫਿਰਦੀ ਹੈ ਜਿਥੇ ਸਿਧਾਂਤ ਤੇ ਕੀਮਤਾਂ ਰਲਗੱਡ ਹੋ ਕੇ ਕਿਸੇ ਗਲਪੀ ਬਿੰਬ ਰਾਹੀਂ ਮਨੋਵਿਗਿਆਨਕ ਸੂਤਰ ਸਿਰਜ ਸਕਣ। ਇਹ ਸੁਚੇਤ ਅਮਲ ਜਟਿਲਤਾ ਨੂੰ ਸਰਲਤਾ ਤੇ ਪ੍ਰਮਾਣਿਕ ਨੂੰ ਬਨਾਵਟੀ ਮਨੋਇਛਿਤ ਆਰੋਪਣ ਵਲ ਘਟਾਉਂਦਾ ਤੁਰਿਆ ਜਾਂਦਾ ਹੈ। ਤੀਜੀ ਪੀੜ੍ਹੀ ਆਪਣੀ ਵੱਖਰਤਾ ਇਸੇ ਨੁਕਤੇ ਤੋਂ ਗ੍ਰਹਿਣ ਕਰਦੀ ਹੈ। ਇਸ ਪੀੜ੍ਹੀ ਦੀ ਗੁਣਾਤਮਕ ਭਿਨਤਾ ਇਹ ਹੈ ਕਿ ਇਹ ਕਹਾਣੀ ਵਿਚਾਰ ਜਾਂ ਸਿਧਾਂਤ ਤੋਂ ਕਲਾ ਤਕ ਦਾ ਸਫਰ ਤਹਿ ਕਰਨ ਦੀ ਥਾਂ ਇਨ੍ਹਾਂ ਵਿਚਾਰਾਂ ਸਿਧਾਂਤਾਂ ਦੀ ਲੋਅ ਵਿਚ ਯਥਾਰਥ ਦੀਆਂ ਵਿਭਿੰਨ ਪਰਤਾਂ, ਸੰਭਾਵਨਾਵਾਂ ਉਜਾਗਰ ਕਰਨ ਵਲ ਤੁਰਦੀ ਹੈ। ਇਸ ਪੀੜ੍ਹੀ ਦਾ ਚੇਤਨਾ-ਬੱਧ ਕਿਸੇ ਨਿਸ਼ਚਿਤ ਯੁਗ ਦ੍ਰਿਸ਼ਟੀ ਵਿਚੋਂ ਆਕਾਰ ਗ੍ਰਹਿਣ ਕਰਨ ਦੀ ਥਾਂ ਯਥਾਰਥ ਅਤੇ ਮਨੁਖ ਦੇ ਗਤੀਸ਼ੀਲ, ਜਟਿਲ ਪੇਚੀਦਾ ਅਤੇ ਸੰਵਾਦਕ ਸੰਬੰਧਾਂ ਵਿਚੋਂ ਆਕਾਰ ਗ੍ਰਹਿਣ ਕਰਦਾ ਹੈ ਅਤੇ ਸੁਤੰਤਰ ਰੂਪ ਵਿਚ ਯੁਗ ਬੋਧ ਵਲ ਉਲਰਦਾ ਹੈ। ਤੀਜੀ ਪੀੜ੍ਹੀ ਦੀ ਕਹਾਣੀ ਦਾ ਅਧਿਅਨ ਇਸ ਤੱਥ ਨੂੰ ਉਜਾਗਰ ਕਰਦਾ ਹੈ ਕਿ ਇਸ ਪੀੜ੍ਹੀ ਦੇ ਬਿਰਤਾਂਤਕਾਰ ਕੋਲ ਅਕੱਟ ਯੁਗ ਦ੍ਰਿਸ਼ਟੀ ਵਰਗਾ ਕੋਈ ਇਕ ਇਤਿਹਾਸਕ ਵਿਚਾਰਧਾਰਕ ਪਰਿਪੇਖ ਨਹੀਂ। ਅੱਜ ਦਾ ਦੌਰ ਅਨਿਸ਼ਚਿਤਤਾ ਦੇ ਇਕ ਅਜੀਬ ਆਲਮ ਵਿਚ ਘਿਰਿਆ ਹੋਇਆ ਹੈ ਵਿਚਾਰਧਾਰਕ, ਰਾਜਨੀਤਕ, ਸਮਾਜਕ ਸਭਿਆਚਾਰਕ ਖੇਤਰ ਵਿਚ ਹਰ ਕਿਸਮ ਦੀ ਪ੍ਰਮਾਣੀਕਤਾ ਦੀ ਟੁੱਟ ਭਜ ਨੇ ਯਥਾਰਥ ਦੇ ਵਿਗਠਨ ਦਾ ਪ੍ਰਮਾਣ ਸਿਰਜਿਆ ਹੈ। ਇਸ ਜਟਿਲਤਾ ਨੂੰ ਆਪਣੇ ਤੌਰ ਤੇ ਸਮਝਣ ਦੀ ਰੁਚੀ ਨੇ ਵਿਅਕਤੀਕ੍ਰਿਤ ਸੰਵਾਦਕਤਾ ਨੂੰ ਜਨਮ ਦਿਤਾ ਹੈ। ਹਰ ਸੂਝਵਾਨ ਇਸ ਸੰਕਟ ਨੂੰ ਆਪਣੀ ਨਿਆਰੀ ਨੀਝ ਨਾਲ ਪ੍ਰਤੱਖਦਾ ਹੀ ਨਹੀਂ ਇਸ ਨੂੰ ਆਪਣੀ ਚੇਤਨਾ, ਆਪਣੀ ਸਮਰਥਾ ਨਾਲ ਸੀਖ ਕੇ ਇਤਿਹਾਸਕ ਗਤੀ ਨੂੰ ਉਤੇਜਿਤ ਵੀ ਕਰਨਾ ਚਾਹੁੰਦਾ ਹੈ। ਇਹੀ ਕਾਰਨ ਹੈ ਕਿ ਤੀਜੀ ਪੀੜ੍ਹੀ ਦੀ ਕਹਾਣੀ ਵਿਚ ਵਿਚਾਰ ਕਹਾਣੀ ਦੀ ਵਸਤੂ ਬਣਨ ਦੀ ਥਾਂ ਕਹਾਣੀ ਦੀ ਪ੍ਰਾਪਤੀ ਬਣਦੇ ਹਨ।

ਤੀਜੀ ਪੀੜ੍ਹੀ ਦੇ ਹੱਥਾਂ ਵਿਚ ਪੰਜਾਬੀ ਕਹਾਣੀ ਨੇ ਵਿਸ਼ੇ ਪਖੋਂ ਅਥਾਹ ਵਿਸਤਾਰ ਨੂੰ ਜੋਹਿਆ ਹੈ। ਪੰਜਾਬ ਦੇ ਸ਼੍ਰੇਣੀ ਸਮਾਜ ਵਿਚ ਕਿਸੇ ਅਣਗੌਲੇ ਅਣਹੋਏ ਕਿਰਤੀ ਤੋਂ ਲੈ ਕੇ ਅਤਿ ਆਧੁਨਿਕ ਜੀਵਨ ਜਾਚ ਦੀ ਲਪੇਟ ਵਿਚ ਆਇਆ ਮਨੁਖ ਇਸਦੇ ਕਲੇਵਰ ਵਿਚ ਹੈ। ਇੰਨੇ ਵਡੇ ਪਸਾਰ ਵਿਚ ਇਕਲੇ ਦੁਕੱਲੇ ਥੀਮਕ ਸੂਤਰਾਂ ਦੀ ਪਛਾਣ ਸ਼ਾਇਦ ਅਸੰਭਵ ਹੈ ਪਰ ਇਸ ਪੀੜ੍ਹੀ ਦੀ ਕਹਾਣੀ ਦੇ ਥੀਮਕ ਪ੍ਰਤਿਮਾਨਾਂ ਦੇ ਕੁਝ ਇਕ ਸਾਂਝੇ ਤੇ ਨਿਵੇਕਲੇ ਸੁਰ ਪਛਾਣਨੇ ਨਿਰਸੰਦੇਹ ਸੰਭਵ ਹਨ। ਕਹਾਣੀ ਦੀ ਰੂਪਾਕਾਰਕ ਵਿਲੱਖਣਤਾ

ਵਿਚ ਜਜ਼ਬਿਆਂ ਅਤੇ ਕੀਮਤਾਂ ਦੀ ਪੇਸ਼ਕਾਰੀ ਰਿਸ਼ਤਿਆਂ ਰਾਹੀਂ ਹੁੰਦੀ ਹੈ । ਸ਼ਰੇਣੀ ਸਮਾਜ ਦੀ ਹੋਂਦ ਕਰਕੇ ਵਿਭਿੰਨ ਵਰਗ, ਰਿਸ਼ਤੇ ਤੇ ਮਸਲੇ ਇਸ ਪੀੜ੍ਹੀ ਦੀ ਕਹਾਣੀ ਦਾ ਵਿਸ਼ਾ ਬਣਦੇ ਹਨ । ਬਦਲਾਵ ਵਿਸ਼ਿਆਂ ਦਾ ਵੀ ਹੈ ਪਰ ਮੁਖ ਤਬਦੀਲੀ ਪੇਸ਼ ਕਰਨ ਵਾਲੀ ਦ੍ਰਿਸ਼ਟੀ ਤੇ ਨਿਰਭਰ ਕਰਦੀ ਹੈ ।

ਇਸ ਪੀੜ੍ਹੀ ਦੇ ਥੀਮਕ ਪ੍ਰਤਿਮਾਨਾਂ ਦਾ ਮੁੱਦਾ ਨਵੇਂ ਯਥਾਰਥ ਦੀ ਅਥਾਹ ਪੇਚੀਦਗੀ ਵਿਚ ਮਨੁਖੀ ਆਪੇ ਦੇ ਪ੍ਰਮਾਣੀਕ ਸਰੂਪ ਦੀ ਥਾਹ ਪਾਉਣਾ ਹੈ । ਇਹ ਕਹਾਣੀ ਭਾਵੇਂ ਕਠੋਰ ਆਰਥਕ ਸਭਿਆਚਾਰਕ ਸੰਕਟ ਦੇ ਬਾਹਰਲੇ ਸਥੂਲ ਦਬਾਵਾਂ ਤੇ ਅੰਦਰਲੇ ਤ੍ਰਾਸਦਿਕ ਹੁੰਗਾਰਿਆਂ ਦੀ ਦੋਹਰੀ ਦੁਫੇੜ ਚੱਕੀ ਵਿਚ ਪਿਸਦੇ ਮਨੁਖ ਦੀ ਕਹਾਣੀ ਕਹਿ ਰਹੀ ਹੋਵੇ (ਜਿਵੇਂ ਵਰਿਆਮ ਸੰਧੂ, ਕਿਰਪਾਲ ਕਜ਼ਾਕ, ਗੁਰਬਚਨ ਭੁੱਲਰ, ਮੋਹਨ ਭੰਡਾਰੀ, ਪ੍ਰੇਮ ਗੋਰਖੀ, ਅਤਰਜੀਤ, ਗੁਰਦੇਵ ਰੁਪਾਣਾ ਆਦਿ ਦੀ ਕਹਾਣੀ) ਤੇ ਭਾਵੇਂ ਆਧੁਨਿਕੀਕ੍ਰਿਤ ਸ਼ਹਿਰੀਕ੍ਰਿਤ ਜੀਵਨ ਜਾਂਚ ਵਿਚ ਹੱਕਾਂ, ਫਰਜ਼ਾਂ, ਅਧਿਕਾਰਾਂ ਦੇ ਨਵੇਂ ਪ੍ਰਤਿਮਾਨਾਂ ਅਧੀਨ ਜ਼ਿੰਦਗੀ ਨੂੰ ਵਿਉਂਤਦੇ ਕਿਉਂਟਦੇ ਅੱਧੇ ਅਧੂਰੀ ਰਿਸ਼ਤੇ ਸਿਰਜਦੇ ਮਨੁਖ ਦੀ (ਜਿਵੇਂ ਪ੍ਰੇਮ ਪ੍ਰਕਾਸ਼, ਅਜੀਤ ਕੌਰ, ਗੁਰਪਾਲ ਲਿਟ, ਗੁਲ ਚੌਹਾਨ ਆਦਿ ਦੀ ਕਹਾਣੀ) ਬਿਰਤਾਂਤਕਾਰ ਦਾ ਮੁਖ ਮਨਸ਼ਾ ਇਕ ਪ੍ਰਮਾਣੀਕ ਮਾਨਵੀ ਬਿੰਬ ਦੀ ਸਿਰਜਣਾ ਹੁੰਦਾ ਹੈ । ਇਹ ਬਿੰਬ ਪ੍ਰਤੱਖ ਦੀ ਪੱਧਰ ਤੇ ਦਰਪੇਸ਼ ਮਸਲੇ ਨੂੰ ਮਿਲੇ ਨਿੱਜਪਰਕ ਹੁੰਗਾਰੇ ਤੇ ਨਿੱਜਪਰਕ ਨਿਭਾਅ ਕਰਕੇ ਵਿਅਕਤੀ ਕੇਂਦਰਿਤ ਹੈ । ਇਸ ਵਿਚ ਸਮਾਜਕ ਹੋਣੀ ਦੇ ਸਾਂਝੇ ਪ੍ਰਤਿਮਾਨਾਂ ਨੂੰ ਪੁਸ਼ਟ ਕਰਨ ਵਾਲੇ ਸਮੂਹਿਕ ਪ੍ਰਤਿਮਾਨ ਦੂਜੀ ਥਾਂ ਚਲੇ ਗਏ ਹਨ । ਇਸ ਦਾ ਭਾਵ ਇਹ ਨਹੀਂ ਕਿ ਕਹਾਣੀ ਵਿਚ ਸਮੂਹਿਕਤਾ ਦਾ ਪ੍ਰਤਿਮਾਨ ਖਤਮ ਹੋਇਆ ਹੈ । ਸੱਚ ਤਾਂ ਇਹ ਹੈ ਕਿ ਇਸ ਦਾ ਦੂਜੀ ਪੀੜ੍ਹੀ ਦੀ ਕਹਾਣੀ ਵਾਂਗ ਮਨਇਛਿਤ ਆਰੋਪ ਘਟਿਆ ਹੈ ।

ਆਰਥਕ ਨਾਬਰਾਬਰੀ ਇਸ ਪੀੜ੍ਹੀ ਦੀ ਰਚਨਾਤਮਕਤਾ ਦਾ ਵੀ ਸਰੋਕਾਰ ਬਣੀ ਹੈ । ਆਰਥਕ ਅਸਾਂਵੇਂਪਨ ਵਿਚੋਂ ਉਪਜੀਆਂ ਲੋੜਾਂ ਥੁੜਾਂ, ਇਸ ਸਥਿਤੀ ਵਿਚੋਂ ਉਪਜੀਆਂ ਹੀਣਤਾਵਾਂ ਉਕਾਈਆਂ ਇਸ ਪੀੜ੍ਹੀ ਦੁਆਰਾ ਰਚਿਤ ਅਨੇਕ ਕਹਾਣੀਆਂ ਦਾ ਆਧਾਰ ਸ੍ਰੋਤ ਹਨ ਪਰ ਅੰਤਮ ਲਕਸ਼ ਨਹੀਂ । ਮਿਸਾਲ ਵਜੋਂ ਵਰਿਆਮ ਸੰਧੂ, ਕਿਰਪਾਲ ਕਜ਼ਾਕ, ਮੋਹਨ ਭੰਡਾਰੀ, ਗੁਰਬਚਨ ਭੁੱਲਰ, ਪ੍ਰੇਮ ਗੋਰਖੀ, ਅਤਰਜੀਤ ਆਦਿ ਦੀਆਂ ਕਈ ਕਹਾਣੀਆ ਦੇ ਕਥਾ ਨਾਇਕ ਆਰਥਕ ਥੁੜਤਾ ਦੀ ਜ਼ਹਿਮਤ ਵਿਚ ਬੇਬਸੀ, ਲਾਚਾਰੀ ਦਾ ਜੀਵਨ ਜੀਉ ਰਹੇ ਹਨ । ਤੰਗੀਆਂ ਤੁਰਸੀਆਂ ਦੇ ਹੁੰਮਸ ਭਰੇ ਵਾਤਾਵਰਣ ਵਿਚ ਉਹ ਆਪਣੀ ਹੋਂਦ ਪ੍ਰਤਿ, ਆਪਣੀਆਂ ਹੋਣੀਆਂ ਪ੍ਰਤਿ ਹਰਖਦੇ ਖਿਝਦੇ, ਕੁੜਦੇ ਤੇ ਛਟਪਟਾਉਂਦੇ ਵੀ ਹਨ ਪਰ ਕਹਾਣੀਕਾਰ ਦਾ ਮਨਸ਼ਾ ਇਥੇ ਤੀਕ ਸੀਮਤ ਨਹੀਂ । ਉਹ ਉਨ੍ਹਾਂ ਦੇ ਸਵੈ ਦੀਆਂ ਉਨ੍ਹਾਂ ਨਿਰਮਾਣਕਾਰੀ ਤੇ ਵਿਘਟਨਕਾਰੀ ਪ੍ਰਵਿਰਤੀਆਂ ਤੇ ਫੋਕਸ ਕਰਦੇ ਹਨ ਜਿਹੜੀਆਂ ਉਹ ਸਵੈਗਿਲਾਨੀ ਅਤੇ ਸਵੈ ਹਰਖ ਦੀ ਆਪਣੀ ਮਾਨਸਿਕਤਾ ਦੇ ਸੁਰਮੰਡਲ ਵਿਚ ਸਿਰਜਦੇ ਹਨ । ਦੂਜੀ ਪੀੜੀ ਦੀ ਕਹਾਣੀ ਸ਼ੋਸ਼ਿਤ ਵਰਗ ਦੇ ਆਰਥਕ ਸੰਕਟਾਂ ਜਾਂ ਭਾਵਾਤਮਕ ਵਿਗੋਚਿਆਂ ਦੇ ਇਕਲੇ ਇਕਹਿਰੇ (ਜਿਵੇਂ ਸੁਜਾਨ ਸਿੰਘ ਦੀ ਬਾਗਾਂ ਦਾ ਰਾਖਾ, ਕੁਲਫ਼ੀ,ਰੱਬ ਦੀ ਮੌਤ, ਸੰਤ ਸਿੰਘ ਸੇਖੋਂ ਦੀ ਹਲਵਾਹ, ਲੇਖਾ ਛੋਡ ਅਲੇਖੇ ਛੁਟਹਿ ਆਦਿ) ਪ੍ਰਸੰਗ ਸਿਰਜਣ ਦੀ ਥਾਂ ਇਨ੍ਹਾਂ ਦੀ ਹੋਂਦ ਵਿਧੀ ਦੇ ਜਟਿਲ ਵਰਤਾਰੇ ਨੂੰ ਗ੍ਰਹਿਣ ਕਰਦੀ ਹੈ । ਇਹ ਕਹਾਣੀ ਪ੍ਰਗਤੀਵਾਦੀ ਕਹਾਣੀ ਵਾਂਗ ਸ਼ੋਸ਼ਿਤ ਵਰਗ ਦੀ ਕਰੁਣਾਮਈ ਜਾਂ ਆਦਰਸ਼ ਗਾਥਾ ਸਿਰਜਣ ਦੀ ਇਸ ਸਥਿਤੀ ਨੂੰ ਭੋਗਦੇ ਭੋਗਦੇ ਜੀਵਨ ਰਉ ਵਿਚੋਂ ਉਖੜ ਗਏ ਪਾਤਰਾਂ ਦੀ ਵਿਥਿਆ ਨੂੰ ਸਿਰਜਦੀ ਹੈ । ਇਸ ਪੀੜ੍ਹੀ ਦੇ ਕਹਾਣੀਕਾਰ ਮਨੁਖ ਦੇ ਸੰਤੁਲਿਤ ਅਸਤਿਤਵ ਵਿਚ ਆਰਥਕਤਾ ਕਾਰਨ ਉਪਜਦੇ ਵਿਗਾੜਾਂ, ਵਿਰੂਪਣਾਂ ਵਿਕਾਰਾਂ ਉਲਾਰਾਂ ਦਾ ਸਹਜ ਵਿਵੇਕ ਸਿਰਜਦੇ ਹਨ, ਇਨ੍ਹਾਂ ਪ੍ਰਤਿਕੂਲ ਪਰਿਸਥਿਤੀਆਂ ਵਿਚ ਜੀਉਣ ਲਈ ਜੂਝਦੇ ਬੰਦੇ ਦਾ ਪ੍ਰਮਾਣੀਕ ਬਿੰਬ ਚਿਤਰਨਾ ਲੋੜਦੇ ਹਨ । ਇਸ ਕਹਾਣੀ ਦੀ ਪਕੜ ਕਿਤੇ ਪੀਡੀ ਹੈ । ਇਸ ਵਿਚ ਤਲਖੀ, ਰੋਹ, ਸੰਘਾਰ ਤੇ ਨਿਘਾਰ ਦਾ ਅੰਤਰਵੇਗ ਮੌਜੂਦ ਹੈ । ਪਰ ਇਹ ਕਹਾਣੀਕਾਰ ਇਸ ਦੌਰ ਦੀ ਆਂਤਰਿਕ "ਰਚਨਾ ਦੇ ਰੇਸ਼ਨੇਲ ਨੂੰ ਧੁਰ ਅੰਦਰੋਂ ਸਮਝਦੇ ਹਨ ਇਸੇ ਕਰਕੇ ਦੂਜੀ ਪੀੜ੍ਹੀ ਵਾਂਗ ਕਿਸੇ ਰੋਮਾਨੀ ਵਿਦਰੋਹ, ਮਨਇਛਿਤ ਯਥਾਰਥ ਜਾਂ ਫੋਰੀ ਸੰਤੁਲਨ ਨੂੰ ਸਿਰਜਣ ਵਲ ਰੁਚਿਤ ਨਹੀਂ । ਇਨ੍ਹਾਂ ਅਰਥਾਂ ਵਿਚ ਹੀ ਤੀਜੀ ਪੀੜ੍ਹੀ ਕਿਸੇ ਆਰੋਪਿਤ ਯੁਗ ਦ੍ਰਿਸ਼ਟੀ ਦੀ ਥਾਂ ਆਪਣੇ ਯੁਗ ਬੋਧ ਦੀ ਸੰਵਾਹਕ ਹੈ ।

ਸਮਕਾਲੀ ਯਥਾਰਥ ਦੀ ਕਠੋਰਤਾ, ਕਰੂਰਤਾ ਤੇ ਬਹੁਪਰਤੀ ਜਟਿਲਤਾ ਨੂੰ ਇਹ ਪੀੜ੍ਹੀ ਉਸਦੇ ਸਾਰੇ ਦਿਸਦੇ,

ਅਣਦਿਸਦੇ ਇਤਿਹਾਸਕ, ਆਰਥਕ ਸਭਿਆਚਾਰਕ ਪ੍ਰਸੰਗਾਂ ਸਮੇਤ ਸਮਝਣ ਦੀ ਚੇਸ਼ਟਾ ਕਰਦੀ ਹੈ ਕਿਉਂਕਿ ਇਸ ਦਾ ਕਥਾਨਾਇਕ ਜਿਸ ਘੁੰਮਣਘੇਰੀ ਵਿਚ ਫਸਿਆ ਹੋਇਆ ਹੈ ਉਥੇ ਉਸਦੀ ਹੋਣੀ ਨੂੰ ਨਿਸ਼ਚਿਤ ਕਰਨ ਵਿਚ ਇਹ ਸਾਰੇ ਵਰਤਾਰੇ ਉਸਦੀ ਸਾਰੀ ਸੁਹਿਰਦਤਾ, ਮਾਸੂਮੀਅਤ ਤੇ ਬੇਨਿਆਜ਼ੀ ਦੇ ਬਾਵਜੂਦ ਦਖਲਅੰਦਾਜ਼ ਹਨ। ਸਮਾਜਕ ਯਥਾਰਥ ਦੀ ਇਸ ਜਟਿਲ ਪ੍ਰਕ੍ਰਿਆ ਨੂੰ ਕਹਾਣੀ ਦੇ ਖਮੀਰ ਵਿਚ ਆਉਣ ਦੀ ਪ੍ਰਕ੍ਰਿਆ ਵਿਚ ਵਰਿਆਮ ਸਿੰਘ ਸੰਧੂ ਇਸ ਪੀੜ੍ਹੀ ਦਾ ਸਿਰਕਢ ਕਹਾਣੀਕਾਰ ਹੋ ਨਿਬੜਿਆ ਹੈ। ਉਸ ਦੀ ਕਹਾਣੀ (ਆਪਣਾ ਆਪਣਾ ਹਿੱਸਾ, ਸੁਨਹਿਰੀ ਕਿਣਕਾ, ਭੱਜੀਆ ਬਾਹੀਂ ਆਦਿ) ਵਿਚ ਪਰਿਵਾਰਕ ਭਾਈਚਾਰਕ ਸੁੰਦਰਤਾ ਵਿਚ ਗਰਕਦੀ ਹੋਂਦ ਚੇਤਨਾ ਦਾ ਕੌੜਾ ਸੱਚ ਵੀ ਪੂੰਜੀਵਾਦੀ ਕੀਮਤਾਂ ਦੇ ਵਿਸ਼ਾਲ ਦਮਨਕਾਰੀ ਪ੍ਰਸੰਗ ਨਾਲ ਜਾ ਜੁੜਦਾ ਹੈ। ਇਸੇ ਪਰੰਪਰਾ ਨੂੰ ਅਗਾਂਹ ਤੋਰਦਿਆਂ ਗੁਰਪਾਲ ਲਿਟ, ਸੁਖਵੰਤ ਕੌਰ ਮਾਨ, ਜੋਗਿੰਦਰ ਕੈਰੋਂ, ਦਲਬੀਰ ਚੇਤਨ, ਰਘਬੀਰ ਢੰਡ ਆਦਿ ਨੇ ਇਸ ਵਿਸ਼ੇ ਦੀਆਂ ਸੰਭਾਵਨਾਵਾਂ ਉਜਾਗਰ ਕੀਤੀਆਂ ਹਨ।

ਤੀਜੀ ਪੀੜ੍ਹੀ ਦੀ ਪੰਜਾਬੀ ਕਹਾਣੀ ਦਾ ਦੂਜਾ ਮੁਖ ਆਕਰਸ਼ਣ ਪੂੰਜੀਵਾਦੀ ਕੀਮਤਾਂ ਵਿਚੋਂ ਵਿਕਸੀ ਵਿਗਸੀ ਜੀਵਨ ਜਾਚ ਦੀਆਂ ਮਹੀਨ ਪਰਤਾਂ ਨੂੰ ਉਘਾੜਨਾ ਹੈ। ਇਸ ਦੌਰ ਦੀ ਕਹਾਣੀ ਵਿਚ ਰਿਸ਼ਤਿਆਂ ਦੀ ਵਿਆਕਰਨ ਵਿਚ ਆਪਣੀ ਮਿਥੀ ਥਾਂ ਛੱਡ ਕੇ ਭਟਕਦੀ ਜ਼ਿੰਦਗੀ ਦਾ ਨਿਘਾਰ ਅਤੇ ਸਾਂਝੀ ਪਰਿਵਾਰਕ ਇਕਾਈ ਦੇ ਖੰਡਤ ਹੋਣ ਦੇ ਹੇਰਵੇ ਵੀ ਉਪਲਬਧ ਹਨ, ਪਰ ਇਸ ਪੀੜ੍ਹੀ ਦੀ ਪ੍ਰਾਪਤੀ ਉਹ ਕਹਾਣੀਆਂ ਬਣੀਆਂ ਹਨ ਜਿਹੜੀਆਂ ਨਾ ਨੈਤਿਕਤਾ ਦੇ ਨਵੇਂ ਪ੍ਰਤੀਮਾਨ ਤਲਾਸ਼ਣ ਵਲ ਰੁਚਿਤ ਹਨ ਅਤੇ ਨਾ ਨਵੀਂ ਸਭਿਅਤਾ ਦੇ ਭ੍ਰਾਂਤਕ ਗੌਰਵ ਮਾਣ ਵਿਚ।

ਔਰਤ ਮਰਦ ਸੰਬੰਧਾਂ ਨੂੰ ਜਿੰਨੀ ਸ਼ਿੱਦਤ, ਜਿੰਨੀ ਪੇਚੀਦਗੀ ਤੇ ਜਿੰਨੀ ਨੀਝ ਨਾਲ ਇਸ ਪੀੜ੍ਹੀ ਦੀ ਕਹਾਣੀ ਨੇ ਪੇਸ਼ ਕੀਤਾ ਹੈ ਉਹ ਆਪਣੇ ਆਪ ਵਿਚ ਇਕ ਪ੍ਰਾਪਤੀ ਹੈ। ਇਸ ਤੋਂ ਪਹਿਲੀ ਕਹਾਣੀ ਵਿਚ ਔਰਤ ਦੀ ਬੇਕਦਰੀ, ਬੇਹੁਰਮਤੀ ਅਤੇ ਦਿਸਹੋਂਦ ਦੇ ਝਲਕਾਰੇ (ਜਿਵੇਂ ਗੁਰਬਖਸ਼ ਸਿੰਘ ਦੀ ਭਾਬੀ ਮੈਨਾ, ਸੁਜਾਨ ਸਿੰਘ ਦੀ ਰਾਸ ਲੀਲ੍ਹਾ, ਕਰਤਾਰ ਸਿੰਘ ਦੁੱਗਲ ਦੀ ਜ਼ੀਨਤ ਆਪਾ, ਇਕ ਲੁੱਟ ਲਿਆ ਗਿਆ ਛਿਣ ਆਦਿ) ਤਾਂ ਅਨੇਕ ਮਿਲਦੇ ਹਨ, ਪਰ ਔਰਤ ਦੀ ਮਾਨਵੀ ਹੋਂਦ ਦੀਆਂ ਆਪਣੀਆਂ ਨਿਜੀ ਅਕਾਂਖਿਆਵਾਂ ਤੇ ਹੋਣੀਆਂ ਦੇ ਜੀਵੰਤ ਪਸਾਰ ਅਪਣੇ ਤਰਕ ਸਮੇਤ ਇਸ ਪੀੜ੍ਹੀ ਦੀ ਕਹਾਣੀ ਵਿਚ ਹੀ ਫੋਕਸ ਹੋਏ ਹਨ। ਪੰਜਾਬੀ ਕਹਾਣੀ ਵਿਚ ਔਰਤ ਦੇ ਮਰਦ ਹੱਥੋਂ ਜ਼ਿਬਾਹ ਹੁੰਦਿਆਂ ਦਾ ਰੁਦਨ ਜਾਂ ਤ੍ਰਾਸ ਸਿਰਜਣ ਦੀ ਥਾਂ ਉਸਦੇ ਸਿਧੇ ਟੱਕਰਦੇ ਵੰਗਾਰਦੇ ਅੰਤ ਨੂੰ ਪਹਿਲੀ ਵਾਰ ਅਜੀਤ ਕੌਰ ਨੇ (ਫਾਲਤੂ ਔਰਤ, ਖੱਪੇ ਦੀ ਠੂਠੀ, ਇਕ ਮਰਿਆ ਹੋਇਆ ਮਨ) ਬੇਬਾਕੀ ਨਾਲ ਚਿਤਰਿਆ, ਪਰ ਬਾਅਦ ਵਿਚ ਇਸੇ ਵਿਸ਼ੇ ਨੂੰ ਵਿਸਤਾਰ ਦਿੰਦਿਆਂ ਪ੍ਰੇਮ ਪ੍ਰਕਾਸ਼, ਗੁਰਪਾਲ ਲਿਟ, ਗੁੱਲ ਚੌਹਾਨ, ਸੁਖਵੰਤ ਕੌਰ ਮਾਨ ਤੇ ਹੁਣ ਵੀਨਾ ਵਰਮਾ ਆਦਿ ਨੇ ਮਾਨਵੀ ਸਬੰਧਾਂ ਦੀ ਭਿਆਨਕਤਾ, ਬਰਬਰਤਾ ਤੇ ਕਮੀਨਗੀ ਦਾ ਪਰਦਾ ਫਾਸ਼ ਕਰਦਿਆਂ ਤੇ ਪ੍ਰਚਲਿਤ ਦਕਿਆਨੂਸੀ ਮਰਯਾਦਾਵਾਂ ਦੇ ਵਿਕ੍ਰਿਤ ਚਰਿਤਰ ਨੂੰ ਵੰਗਾਰਦਿਆਂ ਔਰਤ ਚੇਤਨਾ ਦੇ ਬਿੰਬ ਸਿਰਜੇ।

ਆਧੁਨਿਕ ਮਨੁਖ ਦੀ ਸ਼ਖਸੀਅਤ ਵਿਚ ਘਰ ਕਰ ਗਈ ਮੌਕਾਪ੍ਰਸਤੀ ਤੇ ਸਵਾਰਥ ਦੇ ਅਨੁਪਾਤ ਵਿਚ ਹੀ ਉਸਦੇ ਰਿਸ਼ਤਿਆਂ ਵਿਚੋਂ ਉਭਰਕੇ ਅਜੀਬ ਸਮਝੌਤੇ, ਦੁਬਿਧਾਵਾਂ, ਉਲਝਣਾਂ ਤੇ ਅਸਪਸ਼ਟਤਾਵਾਂ ਇਸ ਪੀੜ੍ਹੀ ਦੀ ਕਹਾਣੀ ਦਾ ਰਚਨਾਤਮਕ ਧੁਰਾ ਹਨ। ਅਸੰਤੁਸ਼ਟਤਾ ਤੇ ਬੇਪ੍ਰਤੀਤੀ ਦੇ ਆਲਮ ਵਿਚੋਂ ਗੁਜ਼ਰਦਾ ਮਾਨਵ ਆਪਣੀਆਂ ਮਨੋ-ਅਕਾਂਖਿਆਵਾਂ, ਮਨੋ-ਸੰਕਟਾਂ, ਮਨੋ-ਗੁੰਝਲਾਂ ਤੇ ਮਨੋ-ਤਰਕਾਂ ਵਿਤਰਨਾਂ ਸਮੇਤ ਇਸ ਕਹਾਣੀ ਵਿਚ ਨਿਆਰੇ, ਪਰ ਹੋਣਹਾਰ ਪਸਾਰ ਗ੍ਰਹਿਣ ਕਰਦਾ ਹੈ। ਅਜਿਹੀ ਕਹਾਣੀ ਦੇ ਨਾਇਕ ਦੇ ਸੰਕਟ ਸਮਾਜਕ ਆਰਥਕ ਰਿਸ਼ਤਿਆਂ ਵਿਚੋਂ ਨਹੀਂ, ਨਿਜ ਦੇ ਨਿਕਟਭਾਵੀ ਰਿਸ਼ਤਿਆਂ ਵਿਚੋਂ ਜਨਮ ਲੈਂਦੇ ਹਨ। ਉਨ੍ਹਾਂ ਦਾ ਸਵੈ ਆਪਨੇ ਸਥਾਪਨ ਲਈ ਨਵੇਂ ਸ਼ਹੁਸਾਗਰਾਂ ਵਿਚ ਗੋਤੇ ਖਾਂਦਾ ਹੈ ਅਤੇ ਇਸ ਸ਼ਹੁਸਾਗਰ ਦੀ ਥਾਹ ਪਾਉਣਾ, ਜ਼ਿੰਦਗੀ ਦੇ ਇਸ ਅੰਤਰਵੇਸ਼ ਨੂੰ ਪਕੜਨਾ ਇਸ ਕਹਾਣੀ ਦੀ ਚੁਣੌਤੀ ਹੋ ਨਿਬੜਦਾ ਹੈ। ਪੰਜਾਬੀ ਕਹਾਣੀ ਵਿਚ ਇਸ ਪ੍ਰਥਾਇ ਪ੍ਰੇਮ ਪ੍ਰਕਾਸ਼ ਦੀ ਦੇਣ ਇਤਿਹਾਸਕ ਹੈ। ਉਸਨੇ ਆਪਣੀ ਕਹਾਣੀ ਵਿਚ ਆਧੁਨਿਕ ਯੁਗ ਦੇ ਮਹੱਤਵਅਕਾਂਖੀ ਮਨੁਖ ਨੂੰ, ਉਸਦੇ ਐਡਵੈਂਚਰੀ ਵਰਤਾਰੇ ਨੂੰ ਵਿਚੋਂ ਉਭਰਦੇ ਐਡਵੈਂਚਰੀ ਰਿਸ਼ਤਿਆਂ ਨੂੰ, ਇਨ੍ਹਾਂ ਸਵੈ ਸਿਰਜਿਤ ਰਿਸ਼ਤਿਆਂ ਵਿਚ ਵੀ ਉਸਦੇ ਖਿੰਡਦੇ ਟਕਰਾਉਂਦੇ ਆਪੇ ਦੇ ਦਖਲ ਨੂੰ ਇਕੋ ਵੇਲੇ ਉਜਾਗਰ ਕਰਕੇ ਆਧੁਨਿਕ ਮਨੁਖ ਦੀ ਹੋਂਦ ਹੋਣੀ ਦਾ ਕਲਾਤਮਕ ਬਿੰਬ ਸਿਰਜਿਆ ਹੈ। ਸੰਸਕਾਰਾਂ ਦੇ

ਮੋਹ ਤੋਂ ਮੁਕਤ, ਨਵੇਂ ਪੇਚੀਦਾ ਸੰਬੰਧਾਂ ਵਿਚ ਗਲਤਾਨ ਇਹ ਕਥਾਨਾਇਕ ਆਧੁਨਿਕ ਮਨੁਖ ਦੀ ਬੇਪ੍ਰਤੀਤੀ, ਦੋਗਲੇ ਵਿਵਹਾਰ, ਦੁਵੱਲੀ ਸੋਚ ਦਾ ਹੀ ਵਿਵੇਕ ਨਹੀਂ ਸਿਰਜਦੇ, ਨਵੀਂ ਨੈਤਿਕਤਾ ਦੇ ਮਾਨਵੀਪਨ ਨੂੰ ਵੀ ਚਿਤਰ ਜਾਂਦੇ ਹਨ। ਮਨੁਖੀ ਸੁਭਾਅ ਦੇ ਅੰਦਰ ਨਿਹਿਤ ਮਨੋਰਥਾਂ ਤੇ ਬਿਰਤੀਆਂ ਨੂੰ ਪੇਸ਼ ਕਰਨ ਵਾਲੀ ਇਸ ਰਚਨਾ ਦ੍ਰਿਸ਼ਟੀ ਨੂੰ ਹੁਣ ਪ੍ਰਵਾਨਗੀ ਮਿਲ ਰਹੀ ਹੈ।

ਤੀਜੀ ਪੀੜ੍ਹੀ ਦੀ ਕਹਾਣੀ ਵਿਚ ਇਕ ਪ੍ਰਵਿਰਤੀ ਬੜੇ ਸੂਖਮ ਅਹਿਸਾਸਾਂ ਨੂੰ ਬਿਰਤਾਂਤਣ ਦੇ ਆਹਰ ਵਿਚ ਜੁਟੀ ਹੋਈ ਹੈ। ਇਹ ਕਹਾਣੀ ਆਧੁਨਿਕ ਮਨੁਖ ਦੇ ਸ਼ਿੱਦਤੀ ਅਹਿਸਾਸ ਨੂੰ ਇਕ ਤੀਬਰ ਵੇਗ ਰਾਹੀਂ, ਪ੍ਰਤੀਕਾਤਮਕ ਸੰਚਾਰ ਰਾਹੀਂ ਪਕੜਨਾ ਚਾਹੁੰਦੀ ਹੈ। ਇਹ ਕਹਾਣੀ ਸੰਚਾਰ ਦੀ ਸੂਖੇਨਤਾ ਦੀ ਅਣਹੋਂਦ ਵਿਚ ਭਾਵੇਂ ਘਟ ਚਰਚਿਤ ਹੈ, ਪਰ ਅਨੁਭਵ ਦੀ ਨਵੀਨਤਾ ਤੇ ਅਹਿਸਾਸ ਦੀ ਪ੍ਰਚੰਡਤਾ ਕਰਕੇ ਬਹੁਪਰਤੀ ਹੈ। ਤੀਜੀ ਪੀੜ੍ਹੀ ਵਿਚੋਂ ਜਸਬੀਰ ਭੁੱਲਰ, ਜੋਗਿੰਦਰ ਕੈਰੋਂ, ਗੁੱਲ ਚੌਹਾਨ ਇਸ ਪ੍ਰਵਿਰਤੀ ਦੇ ਸਮਰਥ ਕਹਾਣੀਕਾਰ ਹਨ।

ਤੀਜੀ ਪੀੜ੍ਹੀ ਦੀ ਕਹਾਣੀ ਦ੍ਰਿਸ਼ਟੀ ਦੀ ਪੱਧਰ ਤੇ ਹੀ ਨਹੀਂ ਸੰਚਾਰ ਮਾਡਲ ਦੇ ਪੱਖੋਂ ਵੀ ਨਵੀਂ ਪਛਾਣ ਲੈ ਕੇ ਆਈ ਹੈ। ਇਸ ਕਹਾਣੀ ਵਿਚ ਮਨੁਖੀ ਅਨੁਭਵ ਨੂੰ ਪ੍ਰਤੱਖਣ ਦੇ ਨਾਲ ਨਾਲ ਸੰਚਾਰਣ ਦੇ ਅਮਲ ਵਿਚ ਵੀ ਨਿਆਰੀ ਵੱਖਰਤਾ ਦ੍ਰਿਸ਼ਟੀਗੋਚਰ ਹੁੰਦੀ ਹੈ। ਇਸ ਕਹਾਣੀ ਦਾ ਬਿਰਤਾਂਤਕੀ ਸੰਗਠਨ ਨਾ ਦੂਜੀ ਪੀੜ੍ਹੀ ਦੀ ਕਹਾਣੀ ਵਾਂਗ ਸਤਰਿਕ ਹੈ ਅਤੇ ਨਾ ਲਕੀਰੀ। ਇਸ ਵਿਚ ਘਟਨਾਵਾਂ ਦੀ ਜੜਤ ਤੇ ਬੀੜਤ ਲਈ ਏਨਾ ਉਚੇਚਾ ਤਰੱਦਦ ਕੀਤਾ ਜਾਂਦਾ ਹੈ ਕਿ ਲਗਪਗ ਹਰ ਸਮਰਥ ਕਹਾਣੀਕਾਰ ਦਾ ਆਪਣਾ ਬਿਰਤਾਂਤਕ ਅੰਦਾਜ਼ ਹੋ ਨਿਬੜਦਾ ਹੈ।

ਤੀਜੀ ਪੀੜ੍ਹੀ ਦੇ ਕਹਾਣੀਕਾਰਾਂ ਨੇ ਕਹਾਣੀ ਨੂੰ ਨਵਾਂ ਬਿਰਤਾਂਤਕ ਰਿਦਮ ਦਿੱਤਾ ਹੈ। ਹੁਣ ਕਹਾਣੀ ਦੀ ਲੰਬਾਈ ਕਹਾਣੀ ਦੇ ਖਮੀਰ ਤੇ ਨਿਰਭਰ ਕਰਦੀ ਹੈ। ਪੰਜਾਬੀ ਕਹਾਣੀ ਦੇ ਇਤਿਹਾਸ ਵਿਚ ਪ੍ਰਭਾਵ ਦੀ ਇਕਾਗਰਤਾ ਨੂੰ ਬਰਕਰਾਰ ਰਖਦਿਆਂ ਤੇ ਨਾਵਲੀ ਵਿਸਤਾਰ ਤੋਂ ਗੁਰੇਜ਼ ਕਰਦਿਆਂ ਇਸ ਵਿਧਾ ਦੇ ਬਿਰਤਾਂਤਕ ਵਿਸਤਾਰ ਨੂੰ ਪਹਿਲੀ ਵਾਰ ਜੋਹਣ ਦਾ ਸਿਹਰਾ ਵਰਿਆਮ ਸੰਧੂ ਨੂੰ ਜਾਂਦਾ ਹੈ ਪਰ ਜਿਸ ਕਿਸਮ ਦੀ ਜਟਿਲ ਸੰਵੇਦਨਾ ਨੂੰ, ਗਤੀਸ਼ੀਲਤਾ ਨੂੰ, ਮਨੁਖੀ ਸਮਰਥਾ ਦੀਆਂ ਅਮੂਰਤ ਸਮੂਰਤ ਸੰਭਾਵਨਾਵਾਂ ਨੂੰ ਪੁਨਰ ਸਿਰਜਿਤ ਕਰਨ ਲਈ ਇਸ ਪੀੜ੍ਹੀ ਦੀ ਕਹਾਣੀ ਪ੍ਰਯਤਨਸ਼ੀਲ ਹੈ, ਲੰਮੀ ਕਹਾਣੀ ਸੁਤੇ ਸਿਧ ਹੀ ਪ੍ਰਵਾਨ ਹੋ ਰਹੀ ਹੈ।

ਤੀਜੀ ਪੀੜ੍ਹੀ ਦੀ ਪਛਾਣ ਵਿਚ ਇਕ ਹੋਰ ਪ੍ਰਤਿਮਾਨ ਜਿਹੜਾ ਕਾਫੀ ਮਹੱਤਵ ਗ੍ਰਹਿਣ ਕਰ ਗਿਆ ਹੈ ਉਹ ਇਸ ਕਹਾਣੀ ਵਿਚਲੀਆਂ ਘਟਨਾਵਾਂ ਦੇ ਸੰਤੁਲਨ/ਅਸੰਤੁਲਨ ਵਿਚਲੇ ਬਿਰਤਾਂਤਕੀ ਚੱਕਰ ਨਾਲ ਸਬੰਧ ਰਖਦਾ ਹੈ। ਪਹਿਲੀ ਤੇ ਦੂਜੀ ਪੀੜ੍ਹੀ ਦੀ ਕਹਾਣੀ ਕੋਲ ਇਕ ਸੁਨਿਸ਼ਚਿਤ ਸੁਨੇਹਾ ਜਾਂ ਇਕ ਸਪਸ਼ਟ ਮਸਲਾ ਹੁੰਦਾ ਸੀ। ਇਸ ਦਾ ਬਿਰਤਾਂਤ ਅਸਲ ਵਿਚ ਕਿਸੇ ਸੰਦੇਸ਼ ਦਾ ਵਾਹਕ ਹੁੰਦਾ ਸੀ ਇਸ ਕਰਕੇ ਬਿਰਤਾਂਤਕਾਰ ਕਹਾਣੀ ਦੇ ਅੰਤ ਨੂੰ ਕਹਾਣੀ ਵਿਚਲੀ ਗੁੰਝਲ, ਰਹੱਸ, ਅੜਾਉਣੀ ਜਾਂ ਉਦੇਸ਼ ਦੇ ਤਾਰਕਿਕ ਨਿਬੇੜੇ ਜਾਂ ਪੂਰਤੀ ਦੇ ਰੂਪ ਵਿਚ ਕਿਆਸਦਾ ਸੀ। ਇਸੇ ਕਰਕੇ ਕਹਾਣੀ ਹਰ ਹਾਲਤ ਵਿਚ ਬੰਦ ਅੰਤ ਵਾਲੀ ਸੀ। ਤੀਜੀ ਪੀੜ੍ਹੀ ਦੀ ਕਹਾਣੀ ਨੇ ਇਹ ਪ੍ਰਤਿਮਾਨ ਮੂਲ ਤਜ ਦਿਤਾ ਹੈ। ਇਸ ਕਹਾਣੀ ਕੋਲ ਮਸਲਾ ਪੇਚੀਦਾ ਹੈ ਜਿਸ ਦਾ ਇਕੋ ਇਕ ਅੰਤਮ ਸਮਾਧਾਨ ਸ਼ਾਇਦ ਵਕਤਾ ਦੇ ਕਿਆਸ ਵਿਚ ਵੀ ਨਹੀਂ। ਇਸੇ ਕਰਕੇ ਉਹ ਬਹੁਤੀ ਵਾਰ ਐਨਕੋਡ ਗੁੰਝਲ ਦੇ ਹਲ ਪ੍ਰਤਿ ਤਾਂ ਕੀ ਉਸ ਦੇ ਸੁਲਝਾਓ ਲਈ ਕਿਸੇ ਸੁਝਾਓ ਪ੍ਰਤਿ ਵੀ ਚਿੰਤਤ ਨਹੀਂ ਹੁੰਦਾ। ਕਹਾਣੀ ਅਸੰਤੁਲਨ ਤੋਂ ਸ਼ੁਰੂ ਹੋ ਕੇ ਅਸੰਤੁਲਨ ਦੇ ਪ੍ਰਚੰਡ ਅਹਿਸਾਸ ਨਾਲ ਹੀ ਖਤਮ ਹੋ ਸਕਦੀ ਹੈ। ਬਲਕਿ ਖੁਲ੍ਹੇ ਅੰਤ ਵਾਲੀ ਕਹਾਣੀ ਇਸ ਪੀੜ੍ਹੀ ਦੀ ਰਚਨਾਦ੍ਰਿਸ਼ਟੀ ਤੇ ਯੁਗ ਬੋਧ ਨੂੰ ਵਧੇਰੇ ਰਾਸ ਆਈ ਹੈ। ਘੋਰ ਅਸੰਤੁਲਨ ਦੀ ਅਵਸਥਾ ਦਾ ਅਹਿਸਾਸ ਕਰਾ ਜਾਣਾ, ਉਸ ਦਾ ਤੀਬਰ ਤੀਖਣ ਪ੍ਰਭਾਵ ਸਿਰਜ ਜਾਣਾ ਹੀ ਇਸ ਕਹਾਣੀ ਦੀ ਸਿਖਰ ਮੰਨ ਲਿਆ ਗਿਆ ਹੈ।

ਤੀਜੀ ਪੀੜ੍ਹੀ ਦੀ ਕਹਾਣੀ ਦਾ ਦਾਰੋਮਦਾਰ ਨਾ ਵਡਿਆਂ ਹਾਦਸਿਆਂ ਤੇ ਹੈ ਨਾ ਹੀ ਘਟਨਾਵੀ ਕ੍ਰਮ ਦੀ ਵਿਕੋਲਿਤਰੀ ਜਾਂ ਅਚੰਭਾਦਾਇਕ ਲੜੀ ਤੇ। ਕਹਾਣੀ ਘਟਨਾ ਦੀ ਸੰਭਾਵਨਾ ਤੇ ਵੀ ਨਿਰਭਰ ਕਰ ਸਕਦੀ ਹੈ। ਇਸ ਕਹਾਣੀ ਕਲਾਤਮਕਤਾ ਦੀ ਕਸਵੱਟੀ ਦੂਜੀ ਪੀੜ੍ਹੀ ਵਾਂਗ ਘਟਨਾ ਵੀ ਕ੍ਰਮ ਦੀ ਸਿਖਰ ਸਿਰਜਨਾ ਨਹੀਂ, ਚਰਿਤਰ ਸਿਰਜਨਾ ਹੈ। ਕਹਾਣੀ ਦਾ ਵਾਪਰਣ ਸਥਲ ਹੀ ਚਰਿਤਰ ਦਾ ਮਾਨਸਿਕ ਚਿਤਰਪਟ ਹੈ। ਬਹੁਤੀ ਕਹਾਣੀ ਪਾਤਰ ਦੇ ਚਿਹਨ ਵਿਚ ਵਾਪਰ ਰਹੀ ਹੈ ਤੇ ਵਕਤਾ ਇਸਨੂੰ ਉਸੇ ਪਲੇਟਫਾਰਮ

ਤੋਂ ਪੇਸ਼ ਕਰ ਰਿਹਾ ਹੈ; ਇਸੇ ਲਈ ਇਥੇ ਪਾਤਰ ਦੀ ਸੋਚ ਪਹਿਲੀ ਦੂਜੀ ਪੀੜੀ ਦੀ ਕਹਾਣੀ ਵਾਂਗ ਵਕਤਾ ਦੇ ਨਿਰਦੇਸ਼ਿਤ ਬੋਲਾਂ ਦਾ ਰੂਪ ਗ੍ਰਹਿਣ ਕਰਨ ਦੀ ਥਾਂ ਪਾਤਰ ਦੀ ਹੋਂਦ ਹੋਣੀ ਵਿਚੋਂ ਜ਼ਾਹਰ ਹੁੰਦੀ ਹੈ ਇਸੇ ਕਰਕ ਇਸ ਕਹਾਣੀ ਦਾ ਫੋਕਸੀਕਰਨ, ਇਸ ਕਹਾਣੀ ਦੀ ਰਫਤਾਰ ਤੇ ਇਸ ਕਹਾਣੀ ਦਾ ਵਾਰ ਪਹਿਲੀ ਕਹਾਣੀ ਦੇ ਮੁਕਾਬਲੇ ਕਿਤੇ ਵਧ ਜਟਿਲ ਹੈ।

ਤੀਜੀ ਪੀੜ੍ਹੀ ਦੀ ਕਹਾਣੀ ਵਿਅਕਤੀ ਵਚਿਤਰਤਾ ਦੀ ਪ੍ਰਮਾਣਿਕ ਸਾਥ ਹੈ। ਇਸ ਪੀੜ੍ਹੀ ਦੇ ਕਥਾ ਨਾਇਕ ਵਿਚੋਂ ਪਹਿਲੀ ਪੀੜ੍ਹੀ ਦੇ ਨਾਇਕਤਵ ਵਾਲੇ ਆਦਰਸ਼ਵਾਦ ਦੇ ਮਰਯਾਦਿਤ ਪ੍ਰਤਿਮਾਨ ਵੀ ਗਾਇਬ ਹਨ ਤੇ ਦੂਜੀ ਪੀੜ੍ਹੀ ਦੁਆਰਾ ਸਿਰਜੇ ਸਮਾਜਕ ਸਮੂਹਿਕਤਾ ਦੇ ਮਕਾਨਕੀ ਪ੍ਰਤਿਮਾਨ ਵੀ। ਆਧੁਨਿਕ ਯੁਗ ਦਾ ਮਹੱਤਵਅਕਾਂਖੀ ਮਨੁਖ ਇਸ ਦਾ ਕਥਾ ਨਾਇਕ ਹੈ। ਸਮਾਜਕ ਇਤਿਹਾਸਕ ਪ੍ਰਸਥਿਤੀਆਂ ਵਿਚ ਉਹ ਇਕ ਆਮ ਮਨੁਖ ਹੈ, ਸਾਧਾਰਣ ਜ਼ਿੰਦਗੀ ਵਿਚ ਉਸਦੀ ਰਹਿਤਲ, ਉਸਦਾ ਵਿਹਾਰ, ਉਸਦੀਆਂ ਸਥਿਤੀਆਂ ਤੇ ਪ੍ਰਾਪਤੀਆਂ ਸਾਧਾਰਨ ਹਨ। ਉਹ ਕਿਸੇ ਰੋਮਾਨੀ ਆਦਰਸ਼ ਨੂੰ ਪ੍ਰਣਾਇਆ ਵੀ ਨਹੀਂ, ਪਰ ਉਸ ਨੂੰ ਆਪਣੇ ਵਿਸ਼ੇਸ਼ ਹੋਣ ਦਾ ਭਰਮ ਹੈ। ਉਹ ਅਨੋਖਾ ਇਕੱਲਾ ਜਾਂ ਵਿਚਾਰਾ ਨਹੀਂ, ਪਰ ਉਹ ਔਸਤ ਮਨੁਖ ਵੀ ਨਹੀਂ। ਇਸ ਪੀੜ੍ਹੀ ਦੇ ਬਿਰਤਾਂਤਕਾਰ ਨੇ ਆਪਣੇ ਨਾਇਕ ਨੂੰ ਇਸੇ ਪਰਿਪੇਖ ਵਿਚੋਂ ਗ੍ਰਹਿਣ ਕੀਤਾ ਹੈ ਤੇ ਇਸੇ ਲਗਾਓ ਨਾਲ ਪੇਸ਼ ਕੀਤਾ ਹੈ। ਆਪਣੇ ਅਸਤਿਤਵਿਕ ਨਿਆਰੇਪਨ ਨੂੰ ਸਥਾਪਤ ਕਰਨ ਲਈ ਪ੍ਰਯਤਨਸ਼ੀਲ ਅਜੀਤ ਕੌਰ, ਪ੍ਰੇਮ ਪ੍ਰਕਾਸ਼, ਗੁਰਪਾਲ ਲਿਟ, ਗੁੱਲ ਚੌਹਾਨ, ਜੋਗਿੰਦਰ ਕੈਰੋਂ ਆਦਿ ਦੇ ਕਥਾ ਨਾਇਕ ਹੀ ਨਹੀਂ ਸਮਾਜਕ ਜੀਵਨ ਦੀ ਰੌਂਅ ਵਿਚ ਸਕ੍ਰਿਯਤਾ ਤੇ ਜੋਸ਼-ਖਰੋਸ਼ ਨਾਲ ਜੀਣ ਦੀ ਤਮੰਨਾ ਰੱਖਣ ਵਾਲੇ ਵਰਿਆਮ ਸੰਧੂ ਗੁਰਬਚਨ ਭੁੱਲਰ, ਕਿਰਪਾਲ ਕਜ਼ਾਕ, ਪ੍ਰੇਮ ਗੋਰਖੀ, ਅਤਰਜੀਤ ਆਦਿ ਦੇ ਕਥਾਨਾਇਕ ਵੀ ਔਸਤ ਮਨੁਖ ਨਹੀਂ। ਇਨ੍ਹਾਂ ਕਹਾਣੀਕਾਰਾਂ ਨੇ ਇਨ੍ਹਾਂ ਦੇ ਵਚਿੱਤਰ ਹੋਣ ਦੇ ਪ੍ਰਤੀਮਾਨ ਤੇ ਇਸ ਕਦਰ ਫੋਕਸ ਕੀਤਾ ਹੈ ਕਿ ਉਨ੍ਹਾਂ ਦੇ ਗਲਪੀ ਬਿੰਬ ਵਿਚ ਹੋਈ ਸਰਬੰਗੀ ਪੇਸ਼ਕਾਰੀ ਇਸ ਯੁਗ ਦਾ ਪਰਤੌ ਸਿਰਜ ਗਈ ਹੈ।

ਤੀਜੀ ਪੀੜ੍ਹੀ ਦਾ ਕਹਾਣੀਕਾਰ ਸਮਾਜ ਦੀ ਪੇਚੀਦਗੀ ਨੂੰ ਮੁਖਾਤਬ ਹੈ। ਉਹ ਜਟਿਲ ਅਨੁਭਵ ਦੀ ਜਟਿਲ ਸੰਰਚਨਾ ਵਾਲੀ ਕਹਾਣੀ ਦਾ ਰਚੇਤਾ ਹੈ। ਨਵੇਂ ਯਥਾਰਥ ਦੀ ਇਸ ਪੇਚੀਦਗੀ ਨਾਲ ਜੂਝਦਾ ਉਹ ਸੰਚਾਰ ਦੀ ਸਮੱਸਿਆ ਤੋਂ ਭਲੀ-ਭਾਂਤ ਵਾਕਫ ਹੈ। ਇਸ ਸਮੱਸਿਆ ਨਾਲ ਜੂਝਦਾ ਉਹ ਕਈ ਪੱਧਰਾਂ ਤੇ ਵਿਚਰਦਾ ਹੈ। ਕਦੇ ਉਹ ਬਿਰਤਾਂਤਕ ਜੁਗਤਾਂ ਵਿਚ ਮਨੋਵਿਗਿਆਨ ਤਕਨੀਕਾਂ (ਜਿਵੇਂ ਚੇਤਨਾ ਪ੍ਰਵਾਹ, ਸੁਪਨੇ, ਬੇਹੋਸ਼ੀ, ਯਾਦਾਂ, ਚਿੰਨ੍ਹ ਪ੍ਰਤੀਕ ਆਦਿ) ਤੇ ਆਸ਼੍ਰਿਤ ਹੁੰਦਾ ਹੈ, ਕਦੇ ਸਥਿਰ ਬਦਲਵੇਂ ਤੇ ਬਹੁਪਰਤੀ ਫੋਕਸੀਕਰਨ ਦੀ ਜੁਗਤ ਅਪਨਾਉਂਦਾ ਹੈ, ਤੇ ਕਦੇ 'ਮੈਂ' ਪਾਤਰ ਵਜੋਂ ਕਹਾਣੀ ਵਿਚ ਪ੍ਰਵੇਸ਼ ਕਰਕੇ ਵਕਤਾ ਨਾ ਹੋਣ ਦਾ ਭਰਮ ਸਿਰਜਦਾ ਹੈ। ਇਨ੍ਹਾਂ ਸਾਰੀਆਂ ਜੁਗਤਾਂ ਨੂੰ ਇਸਤੇਮਾਲ ਕਰਦਿਆਂ ਉਸਦੀ ਦੂਜੀ ਪੀੜ੍ਹੀ ਦੇ ਕਹਾਣੀ ਵਕਤਾ ਨਾਲੋਂ ਇਕ ਪਛਾਣਨਯੋਗ ਵੱਖਰਤਾ ਉਜਾਗਰ ਹੁੰਦੀ ਹੈ। ਪਹਿਲੀ ਇਹ ਕਿ ਉਸ ਨੂੰ ਆਪਣੇ ਸਰਬਗਿਆਤਾ ਹੋਣ ਦਾ ਭਰਮ ਨਹੀਂ ਤੇ ਦੂਜਾ ਉਸਨੂੰ ਬਿਰਤਾਂਤ ਸਰੋਤੇ ਦੀ ਸੂਝ ਤੇ ਸ਼ੱਕ ਨਹੀਂ ਬਿਰਤਾਂਤ ਸਰੋਤਾ ਨੂੰ ਉਹ ਬਿਰਤਾਂਤਣ ਦੇ ਅਮਲ ਵਿਚ ਸੰਪੂਰਨ ਰੂਪ ਵਿਚ ਕਾਰਜਸ਼ੀਲ ਧਿਰ ਮੰਨਦਾ ਹੈ। ਉਸਦਾ ਰਚਨਾਤਮਕ ਉਦੇਸ਼ ਸਮਝਾਉਣ, ਦਰਸਾਉਣ ਨਾਲੋਂ ਵਧ ਦਿਖਾਉਣ ਸਾਂਝ ਪਵਾਉਣ ਦਾ ਹੈ। ਇਸੇ ਕਰਕੇ ਤੀਜੀ ਪੀੜ੍ਹੀ ਦੀ ਕਹਾਣੀ ਦੀ ਜਟਿਲ, ਗੁੰਦਵੀਂ, ਬਹੁਤੰਦੀ ਤੇ ਵਲੇਵੇਂਦਾਰ ਸੰਰਚਨਾ ਵਿਚ ਐਨਕੋਡ ਪੈਗਾਮ ਨਾਲ ਸਾਂਝ ਪਾਉਣ ਲਈ ਪਾਠਕ 'ਚ ਉਚੇਚਾ ਤਰੱਦਦ ਲੋੜੀਂਦਾ ਹੈ। ਇਸ ਦੀ ਬਹੁਅਰਥੀ ਬਹੁਪਰਤੀ ਬਿਰਤਾਂਤਕ ਭਾਸ਼ਾ ਨੇ ਪੰਜਾਬੀ ਭਾਸ਼ਾ ਨੂੰ ਹੋਰ ਸਮ੍ਰਿਧ ਤੇ ਸੰਚਾਰਸ਼ੀਲ ਬਣਾਇਆ ਹੈ।

ਤੀਜੀ ਪੀੜ੍ਹੀ ਨੇ ਆਪਣੀਆਂ ਇਨ੍ਹਾਂ ਪ੍ਰਾਪਤੀਆਂ ਨਾਲ ਪੰਜਾਬੀ ਕਹਾਣੀ ਨੂੰ ਇਕ ਸਸ਼ਕਤ ਮੋੜ ਹੀ ਨਹੀਂ ਕਟਵਾਇਆ ਇਸ ਨੂੰ ਆਧੁਨਿਕ ਸਾਹਿਤ ਦੀਆਂ ਸਾਰੀਆਂ ਵਿਧਾਵਾਂ ਵਿਚੋਂ ਸਭ ਤੋਂ ਅੱਗੇ ਲਿਆ ਖਲ੍ਹਾਰਿਆ ਹੈ। ਇਸ ਪੀੜ੍ਹੀ ਦੇ ਕਹਾਣੀਕਾਰਾਂ ਨੇ ਵਰਤਮਾਨ ਦੀਆਂ ਚੁਣੌਤੀਆਂ ਨੂੰ ਗੰਭੀਰਤਾ ਪੂਰਵਕ ਹੀ ਨਹੀਂ ਲਿਆ ਪੰਜਾਬੀ ਕਹਾਣੀ ਵਿਚ ਬਿਰਤਾਂਤਕਤਾ ਦੀਆਂ ਨਵੀਆਂ ਸੰਭਾਵਨਾਵਾਂ ਦੇ ਇਕ ਅਮੁਕ ਕਾਂਡ ਦਾ ਆਰੰਭ ਕੀਤਾ ਹੈ। ਪੰਜਾਬੀ ਕਹਾਣੀ ਦੀ ਅਗਲੀ ਪੀੜ੍ਹੀ ਇਸ ਪੀੜ੍ਹੀ ਨਾਲੋਂ ਕਿਵੇਂ ਤੇ ਕਿਨ੍ਹਾਂ ਗੁਣਾਂ ਕਰਕੇ ਅੱਗੇ ਲੰਘੇਗੀ ਇਸ ਦੇ ਨਿਰਣੇ ਲਈ ਤਾਂ ਇਕ ਇਤਿਹਾਸਕ ਫਾਸਲੇ ਤੇ ਗਹਿਰ ਗੰਭੀਰ ਅਧਿਐਨ ਦੀ ਲੋੜ ਪਵੇਗੀ, ਹਾਲੇ ਤਾਂ ਇਸ ਪੀੜ੍ਹੀ ਤੋਂ ਹੀ ਪੰਜਾਬੀ ਕਹਾਣੀ ਨੂੰ ਬਹੁਤ ਆਸਾਂ ਹਨ।

(ਇਹ ਪਰਚਾ ੭-੮ ਦਸੰਬਰ ੧੯੯੬ ਨੂੰ ਰੈੱਡ-ਕਰਾਸ ਭਵਨ ਵਿਚ 'ਕਹਾਣੀ ਉਤਸਵ' ਸਮੇਂ ਪੜ੍ਹਿਆ ਗਿਆ।)

# ਸੰਤ ਤਰਨ ਸਿੰਘ ਵਹਿਮੀ ਸਾਹਿਤ ਸਮਾਗਮ

ਸਾਲਾਨਾ 'ਸੰਤ ਤਰਨ ਸਿੰਘ ਵਹਿਮੀ ਸਾਹਿਤ ਸਮਾਗਮ' ਸਾਹਿਤ ਜਗਤ ਵਿਚ ਇਕ ਨਵੇਕਲੀ ਥਾਂ ਬਣਾ ਗਿਆ ਹੈ। ਸੰਤ ਤਰਨ ਸਿੰਘ ਵਹਿਮੀ—ਕਵੀ, ਇਤਿਹਾਸਕ ਖੋਜੀ ਅਤੇ ਇਤਿਹਾਸਕ ਵਾਰਤਾਕਾਰ ਵਜੋਂ ਪ੍ਰਸਿਧ ਹਨ। ਉਹਨਾਂ ਦੁਆਰਾ ਲਿਖਿਆ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜੀਵਨ ਬਿਰਤਾਂਤ ਅਤੇ ਸਮਕਾਲੀ ਵੇਰਵੇ 'ਜਸ ਜੀਵਨ ਗਰੰਥ' ਦੇ ਅਨੇਕ ਭਾਗਾਂ ਵਿਚ ਸਾਂਭੇ ਗਏ ਹਨ। ਪਹਿਲਾਂ ਇਹ ਸਮਾਗਮ ਉਹਨਾਂ ਦੀ ਬਰਸੀ ਤੇ ਹੁੰਦਾ ਸੀ, ਕੁਝ ਸਾਲਾਂ ਤੋਂ ਇਹ ਉਹਨਾਂ ਦੇ ਜਨਮ ਦਿਵਸ (੬ ਮੱਘਰ) ਤੇ ਹੁੰਦਾ ਹੈ, ਜੋ ਨਵੰਬਰ ਦੇ ਸੁਹਾਵਣੇ ਮਹੀਨੇ ਵਿਚ ਆਉਂਦਾ ਹੈ। ਵੱਖ ਵੱਖ ਸਾਹਿਤਕ ਜਾਂ ਕਲਾਕਾਰ ਸ਼ਖ਼ਸੀਅਤਾਂ ਨੂੰ ਵਹਿਮੀ ਜੀ ਦੇ ਨਾਂ ਤੇ ਦਿਤਾ ਜਾਂਦਾ ਇਕ ਐਵਾਰਡ ਵੀ ਇਸ ਸਮਾਗਮ ਦੀ ਅਹਿਮੀਅਤ ਨੂੰ ਵਧਾਉਂਦਾ ਹੈ। ਇਸ ਤੋਂ ਇਲਾਵਾ ਇਹ ਇਕੋ-ਇਕ ਮੰਚ ਹੈ, ਜਿਥੇ ਨਾਮਧਾਰੀ ਸਮਾਜ, ਸਾਹਿਤ ਦੀਆਂ ਗੱਲਾਂ ਕਰਦਾ ਹੈ। ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਅਤੇ ਵਹਿਮੀ ਪਰਿਵਾਰ ਦੇ ਪ੍ਰਸਪਰ ਸਹਿਯੋਗ ਨਾਲ ਉਹਨਾਂ ਦੀ ਯਾਦ ਵਿਚ ਹਰ ਸਾਲ ਇਕ ਸਾਹਿਤ ਸਮਾਗਮ ਤਾਂ ਹੁੰਦਾ ਹੀ ਹੈ।

ਇਸ ਵਾਰ ਇਹ ਸਮਾਗਮ ਸਿਰਸਾ ਸ਼ਹਿਰ ਦੇ ਯੁਵਕ ਸਾਹਿਤ ਸਦਨ ਦੇ ਖੁਲ੍ਹੇ ਆਂਗਣ ਵਿਚ ੧੮ ਨਵੰਬਰ ੧੯੯੬ ਨੂੰ ਹੋਇਆ। ਇਸ ਸਮਾਗਮ ਦਾ ਮੁਖ ਆਕਰਸ਼ਨ ਸੀ—ਸਤਿਗੁਰੂ ਜਗਜੀਤ ਸਿੰਘ ਜੀ ਦੀ ਹਾਜ਼ਰੀ ਅਤੇ ਪ੍ਰਮੁਖ ਚਿੰਤਕਾਂ ਲੇਖਕਾਂ ਦੇ ਭਾਸ਼ਨ—ਅਤੇ ਇਸ ਸਮਾਗਮ ਵਿਚ ਜਿਹੜੀ ਹਸਤੀ ਨੂੰ 'ਵਹਿਮੀ ਐਵਾਰਡ' ਨਾਲ ਸਨਮਾਨਿਤ ਕੀਤਾ ਗਿਆ, ਉਹ ਸੀ ਪੰਜਾਬੀ ਸਾਹਿਤ ਦੀ ਵਿਸ਼ਵ ਪ੍ਰਸਿਧ ਹਸਤੀ ਪੰਜਾਬੀ ਸਾਹਿਤ ਦੇ ਮਿਲਟਨ ਪ੍ਰੋ. ਕਿਰਪਾਲ ਸਿੰਘ ਕਸੇਲ। ਸਮਾਗਮ ਦੀ ਸ਼ੁਰੂਆਤ ਸਤਿਗੁਰੂ ਜੀ ਦੀ ਆਮਦ ਤੋਂ ਪੂਰਵ ਨਾਮਧਾਰੀ ਸਾਹਿਤ ਸਭਾ ਦੇ ਕਵੀਆਂ ਦੀਆਂ ਰਚਨਾਵਾਂ ਨਾਲ ਹੋ ਚੁਕੀ ਸੀ। ਸਤਿਗੁਰੂ ਜੀ ਦੀ ਆਮਦ ਨਾਲ ਭਾਸ਼ਨਾਂ ਦਾ ਸਿਲਸਿਲਾ ਸ਼ੁਰੂ ਹੋਇਆ। ਜਗਦੀਸ਼ ਸਿੰਘ ਸੰਪਾਦਕ ਵਰਿਆਮ ਨੇ ਸਟੇਜ ਸਕੱਤਰ ਵਜੋਂ ਸਮਾਗਮ ਦੀ ਭੂਮਿਕਾ ਬੰਨ੍ਹੀ ਅਤੇ ਵਖ ਵਖ ਬੁਲਾਰਿਆਂ ਨੂੰ ਪੇਸ਼ ਕੀਤਾ। ਸਭ ਤੋਂ ਪਹਿਲਾਂ ਵਹਿਮੀ ਜੀ ਦੇ ਭਾਣਜੇ ਅਤੇ ਪ੍ਰਸਿਧ ਸ਼ਾਇਰ ਮਾਸਟਰ ਅਮਰੀਕ ਸਿੰਘ ਹੋਰਾਂ ਸ਼ਾਇਰਾਨਾ ਭਾਵੁਕਤਾ ਵਿਚ ਕਿਹਾ, "ਮੇਰਾ ਸਾਹਿਤ ਵਿਚ ਕੁਝ ਥਾਂ ਵਹਿਮੀ ਜੀ ਕਰਕੇ ਹੀ ਹੈ। . ਮੈਂ ਲਿਖਦਾ ਹਾਂ ਤਾਂ ਉਹਨਾਂ ਦੀ ਤਸਵੀਰ ਸਾਹਮਣੇ ਆ ਜਾਂਦੀ ਹੈ।"

"ਬੀਤੇ ਦੀਆ ਪੈੜਾਂ" ਦੇ ਬਜ਼ੁਰਗ ਲੇਖਕ ਸ੍ਰੀ ਪ੍ਰੀਤਮ ਸਿੰਘ ਕਵੀ ਹੋਰਾਂ ਆਪਣੇ ਸੰਖੇਪ ਭਾਸ਼ਨ ਵਿਚ ਸਮਾਗਮ ਵਾਸਤੇ ਸ਼ੁਭ ਇਛਾਵਾਂ ਪਰਗਟ ਕਰਦਿਆਂ ਕਿਹਾ ਕਿ ਪ੍ਰਸਿਧ ਨਾਮਧਾਰੀ ਲੇਖਕਾਂ ਸੰਤ ਨਿਧਾਨ ਸਿੰਘ ਆਲਮ ਅਤੇ ਸੰਤ ਇੰਦਰ ਸਿੰਘ ਚਕਰਵਰਤੀ ਦਾ ਨਾਮ ਵੀ ਯਾਦ ਰਖਣਾ ਚਾਹੀਦਾ ਹੈ। ਸੰਤ ਤਰਸੇਮ ਸਿੰਘ (ਨਿਜੀ ਸਕੱਤਰ) ਜਿਹਨਾਂ ਨੇ ਇਸ ਸਮਾਗਮ ਵਾਸਤੇ ਵਿਸ਼ੇਸ਼ ਮਿਹਨਤ ਕੀਤੀ, ਨੇ ਆਪਣੇ ਭਾਸ਼ਨ ਵਿਚ ਕਿਹਾ ਕਿ ਲੇਖਕ ਨੂੰ ਸਦਾ ਸੁਚੇਤ ਰਹਿਣਾ ਚਾਹੀਦਾ ਹੈ ਕਿ ਉਹ ਲਿਖ ਕੀ ਰਿਹਾ ਹੈ, ਜੇ ਸਿੱਖੀ ਨੂੰ ਜਾਂ ਸਤਿਗੁਰੂ ਨੂੰ ਸਮਝਣਾ ਹੈ ਤਾਂ 'ਜਸ ਜੀਵਨ' ਪੜ੍ਹਨਾ ਜ਼ਰੂਰੀ ਹੈ। ਉਹਨਾਂ ਚਕਰਵਰਤੀ ਅਤੇ ਆਲਮ ਪਰਿਵਾਰ ਨੂੰ ਸਤਿਗੁਰਾਂ ਵਲੋਂ ਦਿਤੀ ਮਦਦ ਦਾ ਜ਼ਿਕਰ ਕੀਤਾ। ਕਹਾਣੀ ਅਤੇ ਕਾਵਿ ਲੇਖਕਾ ਸੂਬਾ ਸੁਰਿੰਦਰ ਕੌਰ ਖਰਲ ਨੇ ਕਿਹਾ ਕਿ ਵਹਿਮੀ ਜੀ ਦੀ ਰਚਨਾ ਨੂੰ ਪੜ੍ਹਦੇ ਰਹਿਣ ਨੂੰ ਹੀ ਜੀਅ ਕਰਦਾ ਹੈ।

ਪੰਜਾਬ ਦੀ ਮਾਰਕਸੀ ਕਮਿਊਨਿਸਟ ਪਾਰਟੀ ਦੇ ਮੁਖੀ ਕਾਮਰੇਡ ਮੰਗਤ ਰਾਮ ਪਾਸਲਾ ਵੀ ਇਸ ਸਮਾਗਮ ਤੇ ਪਧਾਰੇ। ਉਹਨਾਂ ਕਿਹਾ ਕਿ ਨਾਮਧਾਰੀ ਸਮਾਜ ਨਾਲ ਮੇਰੀ ਸ਼ਰਧਾ ਹੈ... ਅਜ ਚੰਗੇ ਸਾਹਿਤ ਨੂੰ ਚੇਤਨਾਬੰਦ ਢੰਗ ਨਾਲ ਭੁਲਾਉਣ ਦਾ ਜਤਨ ਕੀਤਾ ਜਾ ਰਿਹਾ ਹੈ। ਸਾਹਿਤ ਦੂਸ਼ਤ ਕੀਤਾ ਜਾ ਰਿਹਾ ਹੈ। ਸਾਹਿਤ ਮਨੁਖਤਾ ਦਾ ਹਾਣੀ ਨਹੀਂ ਤਾਂ ਉਹ ਸਾਹਿਤ ਨਹੀਂ। ਏਦਾਂ ਦਾ ਸਾਹਿਤ ਲੋਕਾਂ ਨੂੰ ਦੇਣਾ ਚਾਹੀਦਾ ਹੈ ਜੋ ਨਾਮਧਾਰੀ ਅਤੇ ਗ਼ਦਰੀ ਸੂਰਮਿਆਂ ਦੀ ਪਰੰਪਰਾ ਦਾ ਪ੍ਰਤੀਕ ਹੋਵੇ। ਉਹਨਾਂ ਕਰਨਾਟਕ ਵਿਚ ਹੋ ਰਹੇ ਇਸਤਰੀਆਂ ਦੇ ਸੁੰਦਰਤਾ ਮੁਕਾਬਲੇ ਅਤੇ ਟੀ. ਵੀ. ਤੋਂ ਅਸ਼ਲੀਲ ਪ੍ਰੋਗਰਾਮਾਂ ਦੀ ਜ਼ੋਰਦਾਰ ਸ਼ਬਦਾਂ ਵਿਚ ਆਲੋਚਨਾ ਕੀਤੀ।

ਸ਼੍ਰੋਮਣੀ ਪੱਤਰਕਾਰ ਬਾਬਾ ਗੁਰਬਖਸ਼ ਸਿੰਘ ਬੰਨੋਆਣਾ ਦੀ ਮਹੱਤਵਪੂਰਨ ਤਕਰੀਰ ਤੱਥਾਂ ਭਰਪੂਰ ਸੀ। ਉਨ੍ਹਾਂ 'ਜਸ ਜੀਵਨ' ਦੇ ਸੰਦਰਭ ਵਿਚ ਕਿਹਾ ਕਿ ਵਹਿਮੀ ਜੀ ਦੀਆਂ ਲਿਖਤਾਂ ਇਤਿਹਾਸ ਅਤੇ ਵਿਗਿਆਨ ਦੇ ਨਿਯਮਾਂ ਅਨੁਸਾਰ ਸਪਸ਼ਟ ਅਰਥਾਂ ਵਿਚ ਇਤਿਹਾਸ ਨਹੀਂ ਕਹੀਆਂ ਜਾ ਸਕਦੀਆਂ, ਪਰ ਇਹ ਇਤਿ-ਹਾਸਕ ਸਮਗਰੀ ਦਾ ਖਜ਼ਾਨਾ ਹਨ, ਇਹਨਾਂ ਵਿਚ ਇਤਿਹਾਸ ਵਿਲਖਣ ਢੰਗ ਨਾਲ ਭਰਿਆ ਪਿਆ ਹੈ। ਬੰਨੋਆਣਾ ਜੀ ਨੇ

ਇਸ ਇਤਿਹਾਸਕ ਸਮਗਰੀ ਦਾ ਖੋਹਲ ਕੇ ਵਿਸਥਾਰ ਕਰਦਿਆਂ ਉਸ ਸਮੇਂ ਦੇ ਹਾਲਾਤ ਅਤੇ ਵਿਅਕਤੀਆਂ ਬਾਰੇ ਵਹਿਮੀ ਦੀਆਂ ਟਿਪਣੀਆਂ ਦਾ ਜ਼ਿਕਰ ਕੀਤਾ। ਸਾਕਾ ਨਨਕਾਣਾ, ਚੀਫ ਖਾਲਸਾ ਦੀਵਾਨ, ਅਕਾਲੀਆਂ ਨਾਲ ਮਤਭੇਦ ਅਤੇ ਮੇਲ ਦੇ ਮੁੱਦੇ, ਮਾਸਟਰ ਤਾਰਾ ਸਿੰਘ, ਅਮਰ ਸਿੰਘ ਸ਼ੇਰੇ ਪੰਜਾਬ, ਬਾਬਾ ਖੜਕ ਸਿੰਘ ਅਤੇ ਹੋਰ ਨੇਤਾਵਾਂ ਬਾਰੇ ਵਹਿਮੀ ਦੀ ਪਹੁੰਚ ਨੂੰ ਨਿਖੇੜ ਨਿਖੇੜ ਕੇ ਦਸਦਿਆਂ ਕਿਹਾ ਕਿ ਵਹਿਮੀ ਦੀ ਪਹੁੰਚ ਬਹੁਤ ਈਮਾਨਦਾਰਾਨਾ ਹੈ। ਜਵਾਹਰ ਲਾਲ ਨਹਿਰੂ ਦਾ ਭੈਣੀ ਸਾਹਿਬ ਆਉਣਾ, ਕਿਵੇਂ ਨਹਿਰੂ ਦੇ ਕੰਨ ਭਰੇ ਜਾ ਸਕਦੇ ਸਨ ਅਤੇ ਕਿਵੇਂ ਉਹ ਕੰਨ ਭਰਵਾ ਲੈਂਦਾ ਸੀ, ਗਾਂਧੀ ਦੇ ਗੁਣ ਵੀ ਤੇ ਔਗੁਣ ਵੀ ਵਹਿਮੀ ਨੇ ਲਿਖੇ। ਸੁਭਾਸ਼ ਚੰਦਰ ਬੋਸ ਅਤੇ ਮੌਲਾਨਾ ਆਜ਼ਾਦ ਜਿਹੇ ਨੇਤਾਵਾਂ ਦੀ ਕਲਮੀ ਤਸਵੀਰ ਮਿਲ ਜਾਂਦੀ ਹੈ। ਬੰਨੋਆਣਾ ਜੀ ਦੀਪ੍ਰਭਾਵਸ਼ਾਲੀ ਤਕਰੀਰ ਨਾਲ ਸਕਤਾ ਛਾ ਗਿਆ ਸੀ।

ਪੰਜਾਬੀ ਸਾਹਿਤ ਜਗਤ ਦੀ ਨਾਮਵਰ ਹਸਤੀ ਕਹਾਣੀ ਲੇਖਕ ਡਾ. ਵਰਿਆਮ ਸਿੰਘ ਸੰਧੂ ਜਿੰਨੀ ਵਧੀਆ ਕਹਾਣੀ ਲਿਖਦੇ ਹਨ ਓਨਾ ਵਧੀਆ ਉਹ ਬੋਲਦੇ ਵੀ ਹਨ। ਉਹਨਾਂ ਗੱਲ ਸ਼ੁਰੂ ਕੀਤੀ ਕਿ ਬੰਦੇ ਦਾ ਮਰਨ ਨੂੰ ਜੀ ਨਹੀਂ ਕਰਦਾ। ਸ਼ਹਾਦਤ ਅਚੇਤ ਰੂਪ ਵਿਚ ਮਰਨ ਤੋਂ ਬਾਅਦ ਵੀ ਜਿਉਂਦੇ ਰਹਿਣ ਦਾ ਚਾਅ ਹੈ। ਉਹਨਾਂ ਕਿਹਾ ਕਿ ਜੇ ਬਾਦ ਵਿਚ ਜੀਊਣਾ ਹੈ ਤਾ ਅਜਿਹਾ ਕੰਮ ਕਰ ਜਾਓ ਜਿਹਨੂੰ ਯਾਦ ਕੀਤਾ ਜਾਵੇ, ਜਿਦੇ ਬਾਰੇ ਬਾਦ ਵਿਚ ਲਿਖਿਆ ਜਾ ਸਕੇ ਜਾਂ ਅਜਿਹਾ ਲਿਖ ਜਾਵੋ ਜੋ ਬਾਦ ਵਿਚ ਪੜ੍ਹਿਆ ਜਾਂਦਾ ਰਹੇ। ਦੋਹਾਂ ਤਰੀਕਿਆਂ ਨਾਲ ਜੀਊਂਦਾ ਰਿਹਾ ਜਾ ਸਕਦਾ ਹੈ। ਵਹਿਮੀ ਜੀ ਆਪਣੀਆਂ ਲਿਖਤਾਂ ਕਰਕੇ ਜੀਊਂਦੇ ਰਹਿਣਗੇ। ਨਾਮਧਾਰੀ ਪੰਥ ਸਾਫ-ਸੁਥਰਾ ਭਾਈਚਾਰਾ ਹੈ। ਸਾਹਿਤ ਤੇ ਸੰਗੀਤ ਵਿਚ ਪ੍ਰਤਿਭਾਵਾਨਾਂ ਨੂੰ ਪਰਵਾਨ ਕਰਨ ਵਾਲਾ। ਜਵਾਨੀ ਨੂੰ ਠੀਕ ਸੇਧ ਦੇਣ ਅਤੇ ਚੰਗੇ ਪਾਸੇ ਮੋੜਨ ਵਾਲਾ। ਵਹਿਮੀ ਪੜ੍ਹਿਆਂ ਖੂਬਸੂਰਤ ਇਨਸਾਨ ਦੇ ਦਰਸ਼ਨ ਹੁੰਦੇ ਹਨ। ਉਹ ਸਤਿਗੁਰੂ ਪ੍ਰਤਾਪ ਸਿਘ ਜੀ ਕੋਲ ਰਹੇ ਅਤੇ ਚੰਦਨ ਕੋਲ ਚੰਦਨ ਹੋ ਜਾਣ ਵਾਂਗ ਕਈ ਗੁਣ ਪ੍ਰਾਪਤ ਕੀਤੇ। ਸਤਿਗੁਰੂ ਪ੍ਰਤਾਪ ਸਿੰਘ ਜਿਹੜੇ ਬੜੇ ਦਿਆਲੂ, ਦਬੰਗ ਅਤੇ ਦਾਨਸ਼ਮੰਦ ਸ਼ਖਸੀਅਤ ਸਨ ਉਹਨਾਂ ਦੇ ਦਰਸ਼ਨ ਵਹਿਮੀ ਜੀ ਕਲਮ ਰਾਹੀਂ ਥਾਂ-ਪਰ-ਥਾਂ ਮਿਲਦੇ ਹਨ। ਉਹਨਾਂ ਦੀ ਲਿਖਤ ਵਿਚ ਇਤਿਹਾਸ ਦੇ ਨਾਲ ਨਾਲ ਸਾਹਿਤਕ ਗੁਣ ਬਹੁਤ ਮਿਲਦੇ ਹਨ। ਆਮ ਤੌਰ ਤੇ ਜਦੋਂ ਵੀ ਗੁਰੂ ਹਸਤੀਆਂ ਬਾਰੇ ਲਿਖਿਆ ਜਾਂਦਾ ਹੈ ਤਾਂ ਇਵੇਂ ਹੁੰਦਾ ਹੈ ਜਿਵੇਂ ਉਹ ਮਨੁਖੀ ਭਾਵਨਾਵਾਂ ਤੋਂ ਕੋਰ ਹੋਣ, ਪਰ ਵਹਿਮੀ ਜੀ ਨੇ ਜੋ ਚਿਤਰਨ ਕੀਤਾ ਹੈ ਉਸ ਦਾ ਮਾਨਵੀ ਪਹਿਲੂ ਵੀ ਦਰਸਾਇਆ ਹੈ। ਉਸ ਦੀ ਮਿਸਾਲ ਸੰਧੂ ਸਾਹਿਬ ਨੇ ਦੱਸੀ ਕਿ ਜਦੋਂ ਵੱਡੇ ਸਤਿਗੁਰਾਂ, ਸਤਿਗੁਰੂ ਪ੍ਰਤਾਪ ਸਿੰਘ ਜੀ ਨੇ 'ਵੱਡੇ ਬਾਬਾ ਜੀ', ਸਤਿਗੁਰੂ ਜਗਜੀਤ ਸਿੰਘ ਜੀ ਨੂੰ ਭਵਿਖ ਵਿਚ ਵੱਡੀਆਂ ਜ਼ੁਮੇਂਵਾਰੀਆਂ ਸਾਂਭਣ ਲਈ ਸੰਕੇਤ ਕੀਤਾ ਤਾਂ ਉਹਨਾਂ ਦੀਆਂ ਅੱਖਾਂ 'ਚ ਗਲੇਡੂ ਭਰ ਆਏ ਅਤੇ ਉਹ ਚੁਬਾਰੇ ਵਿਚ ਚਲੇ ਗਏ ਅਤੇ ਮੁੜ ਸੰਭਲ ਕੇ ਬਾਹਰ ਆਏ। ਸੰਧੂ ਸਾਹਿਬ ਨੇ ਕਿਹਾ ਦੁਖ ਸੁਖ ਦੀਆਂ ਭਾਵਨਾਵਾਂ ਮਹਾਂਪੁਰਸ਼ਾਂ, ਗੁਰੂਆਂ ਵਿਚ ਵੀ ਆਉਂਦੀਆਂ ਹਨ, ਪਰ ਉਹ ਇਨ੍ਹਾਂ ਤੇ ਕਾਬੂ ਪਾਉਂਦੇ ਹਨ। ਤਰਨ ਸਿੰਘ ਵਹਿਮੀ ਨੇ ਇਹਨਾਂ ਭਾਵਨਾਵਾਂ ਨੂੰ ਬਾਰੀਕੀ ਨਾਲ ਵੇਖਿਆ ਵੀ ਹੈ ਲਿਖਿਆ ਵੀ ਹੈ। ਸੰਧੂ ਹੋਰਾਂ ਵਹਿਮੀ ਜੀ ਦੇ ਸਾਹਿਤਕ ਗੁਣਾਂ ਦਾ ਜ਼ਿਕਰ ਕਰਦਿਆਂ ਉਹਨਾਂ ਵਲੋਂ ਆਪਣੇ ਹੀ ਭਾਈਚਾਰੇ ਜੱਟਾਂ ਬਾਰੇ ਲਿਖੀ ਕਵਿਤਾ ਉਦਾਹਰਣ ਵਜੋਂ ਪੇਸ਼ ਕੀਤੀ। ਸ੍ਰੋਤਾ ਮੰਡਲ ਪੂਰੇ ਟਿਕਾਓ ਵਿਚ ਸੰਧੂ ਸਾਹਿਬ ਦਾ ਭਾਸ਼ਣ ਸੁਣਦਾ ਰਿਹਾ।

ਵਹਿਮੀ ਜੀ ਦੇ ਸਪੁਤਰ ਸ. ਗੁਰਮੁਖ ਸਿੰਘ ਅਤੇ ਪੋਤਰੇ ਸ. ਗੁਰਭੇਜ ਸਿੰਘ ਗੁਰਾਇਆ ਨੇ ਵੀ ਆਪਣੇ ਵਿਚਾਰ ਰਖੇ। ਗੁਰਭੇਜ ਸਿੰਘ ਹੋਰਾਂ ਕਿਹਾ ਕਿ ਵਹਿਮੀ ਦੀ ਸੰਪੂਰਨ ਸਾਹਿਤਕ ਦੇਣ ਬਾਰੇ ਵੀ ਗੱਲ ਹੋਣੀ ਚਾਹੀਦੀ ਹੈ। ਉਹਨਾਂ ਨੇ 'ਜੱਸ ਜੀਵਨ' ਤੋਂ ਬਗੈਰ ਵੀ ਬਹੁਤ ਕੁਝ ਲਿਖਿਆ ਹੈ। ਸਟੇਜ ਸਕੱਤਰ ਦੀ ਗੁਰਭੇਜ ਸਿੰਘ ਹੋਰਾਂ ਨੂੰ ਸਲਾਹ ਸੀ ਕਿ ਉਹ ਸਾਰੇ ਪ੍ਰੋਗਰਾਮ ਵਿਚ ਖ਼ੁਦ ਦਿਲਚਸਪੀ ਲੈ ਕੇ ਸਾਹਿਤ ਸਭਾ ਨਾਲ ਵਿਉਂਤਣ ਅਤੇ ਅਗੋਂ ਤੋਂ ਪ੍ਰੋਗਰਾਮ ਨੂੰ ਸੇਧ ਦੇਣ।

ਪ੍ਰੋ. ਕਿਰਪਾਲ ਸਿੰਘ ਕਸੇਲ ਦੇ ਸਨਮਾਨ ਵਿਚ ਡਾ. ਸੁਖਦੇਵ ਸਿੰਘ ਮੁਖੀ ਪੰਜਾਬੀ ਵਿਭਾਗ ਗੌਰਮੈਂਟ ਨੈਸ਼ਨਲ ਕਾਲਜ ਸਿਰਸਾ ਨੇ ਜੋ ਸ਼ਬਦ ਕਹੇ ਉਹ ਪ੍ਰੋ. ਕਿਰਪਾਲ ਸਿੰਘ ਕਸੇਲ ਦੀ ਮਹਾਨ ਘਾਲਣਾ ਅਤੇ ਪ੍ਰਾਪਤੀਆਂ ਨੂੰ ਨਮਸਕਾਰ ਸੀ। ਵਿਦਵਾਨ ਆਲੋਚਕ ਵਲੋਂ ਕਸੇਲ ਸਾਹਿਬ ਦਾ ਪੰਜਾਬੀ ਆਲੋਚਨਾ ਅਤੇ ਰਚਨਾਤਮਕ ਸਾਹਿਤ ਅਤੇ ਪੰਜਾਬੀ ਅਧਿਆ-ਪਨ ਦੇ ਕਾਰਜ ਵਿਚ ਯੋਗਦਾਨ ਦੇ ਨਾਲ ਅਨੁਵਾਦ ਦੇ ਖੇਤਰ ਵਿਚ ਉਘੇ ਯੋਗਦਾਨ ਨੂੰ ਵੇਰਵੇ ਸਹਿਤ ਸਲਾਹਿਆ ਗਿਆ। ਇਸ ਬਾਦ ਸਤਿਗੁਰੂ ਜੀ ਦੇ ਸ਼ੁਭ ਕਰ-ਕਮਲਾਂ ਦੁਆਰਾ ਪ੍ਰੋਫੈਸਰ ਸਾਹਿਬ ਨੂੰ ਸਰੋਪਾ, ਸਿਮਰਤੀ ਚਿੰਨ ਅਤੇ ਮਾਇਆ ਬਖਸ਼ਿਸ਼ ਕੀਤੀ ਗਈ।

ਪ੍ਰੋ. ਕਸੇਲ ਦੇ ਬੋਲਣ ਤੋਂ ਪਹਿਲਾਂ ਕੁਝ ਪੁਸਤਕਾਂ ਵੀ

ਸਤਿਗੁਰੂ ਜੀ ਦੁਆਰਾ ਰੀਲੀਜ਼ ਕੀਤੀਆਂ ਗਈਆਂ—ਇਕ ਸੀ ਪੰਜਾਬ ਦਾ ਟੈਗੋਰ ਪ੍ਰੋ. ਪੂਰਨ ਸਿੰਘ। ਪ੍ਰੋ. ਪੂਰਨ ਸਿੰਘ ਦੀ 'ਸਿੱਖੀ ਦੀ ਆਤਮਾ' ਨਾਮ ਦੀ ਅਨੁਵਾਦਤ ਪੁਸਤਕ ਦੇ ਤਿੰਨ ਭਾਗ ਰੀਲੀਜ਼ ਕੀਤੇ ਗਏ। ਪਹਿਲਾ ਭਾਗ ਸੀ ਜੁਗਾਂ ਜੁਗਾਂਤਰਾਂ ਦੀ ਸਾਂਝ, ਦੂਜਾ ਸੀ ਆਤਮਾ ਦਾ ਸੰਗੀ ਅਤੇ ਤੀਜਾ ਸੀ ਚਿੰਤਨ ਧਾਰਾ। ਅਨੁਵਾਦ ਪ੍ਰੋ. ਕਸੇਲ ਹੋਰਾਂ ਕੀਤੇ ਸਨ। ਅਮਰੀਕ ਸਿੰਘ ਨੇ ਆਪਣੀ ਕਾਵਿ ਪੁਸਤਕ ੧੦੮ ਸ਼ਰਧਾ ਭਰੇ ਗੀਤ "ਸੱਚੀ ਤੇਰੀ ਸਿਫਤ" ਕਸੇਲ ਹੋਰਾਂ ਨੂੰ ਭੇਟ ਕੀਤੀ।

ਪ੍ਰੋ. ਕਿਰਪਾਲ ਸਿੰਘ ਕਸੇਲ ਹੋਰਾਂ ਆਪਣੇ ਧੰਨਵਾਦੀ ਭਾਸ਼ਣ ਵਿਚ ਇਹ ਸਨਮਾਨ ਪ੍ਰਾਪਤ ਕਰਨ ਤੇ ਬਹੁਤ ਖੁਸ਼ੀ ਅਤੇ ਕ੍ਰਿਤਗਤਾ ਪ੍ਰਗਟ ਕੀਤੀ। ਉਹਨਾਂ ਕਿਹਾ ਕਿ ਸਾਰੇ ਜੀਵਨ ਦੇ ਪੱਖਾਂ ਦਾ ਸ੍ਰੋਤ ਗੁਰੂ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕਿਰਪਾ ਅਤੇ ਬਖਸ਼ਿਸ਼ ਦਾ ਉਹਨਾਂ ਜ਼ਿਕਰ ਕੀਤਾ। ਉਹਨਾਂ ਵਹਿਮੀ ਜੀ ਨਾਲ ਬਿਤਾਏ ਪਲਾਂ ਦਾ ਵੀ ਜ਼ਿਕਰ ਕੀਤਾ ਅਤੇ ਕਿਹਾ ਕਿ ਵਹਿਮੀ ਜੀ ਦੀ ਬਹੁਤ ਵੱਡੀ ਦੇਣ ਹੈ। ਵਹਿਮੀ ਜੀ ਦੇ ਨਾਮ ਤੇ ਸਥਾਪਤ ਸਨਮਾਨ ਸ੍ਰੀ ਸਤਿਗੁਰੂ ਜੀ ਦੇ ਹੱਥੀਂ ਪ੍ਰਾਪਤ ਕਰਕੇ ਉਹਨਾਂ ਨੂੰ ਜੀਵਨ ਦੀ ਮਹਾਨ ਖੁਸ਼ੀ ਪ੍ਰਾਪਤ ਹੋਈ ਹੈ।

ਡਾ. ਜੀ. ਡੀ. ਚੌਧਰੀ ਜੋ ਵਿਸ਼ੇਸ਼ ਕਾਰਨ ਕਰਕੇ ਦੇਰ ਨਾਲ ਆਏ ਸਨ, ਉਹਨਾਂ ਸੰਪੂਰਨ ਵਹਿਮੀ ਸਾਹਿਤ ਮੁਲਾਂਕਣ ਦਾ ਸੁਝਾਅ ਵੀ ਦਿਤਾ।

ਵਹਿਮੀ ਜੀ ਦੇ ਵੱਡੇ ਸਪੁੱਤਰ ਅਤੇ ਕਵੀ ਸ. ਸਾਧੂ ਸਿੰਘ ਕਿਸਾਨ ਨੇ 'ਜੱਸ ਜੀਵਨ' ਦੇ ਪਿਛਲੇ ਭਾਗ ਛਪਵਾਉਣ ਅਤੇ ਸਮਾਗਮ ਤੇ ਪਧਾਰਨ ਅਤੇ ਆਸ਼ੀਰਵਾਦ ਵਾਸਤੇ ਸਤਿਗੁਰੂ ਜੀ ਦਾ ਧੰਨਵਾਦ ਕੀਤਾ। ਉਹਨਾਂ ਨੇ ਆਏ ਵਿਦਵਾਨਾਂ ਅਤੇ ਸਰੋਤਿਆਂ ਦਾ ਵੀ ਧੰਨਵਾਦ ਕੀਤਾ। ਆਏ ਵਿਦਵਾਨਾਂ ਦਾ ਮਾਨ-ਸਨਮਾਨ ਸਤਿਗੁਰੂ ਜੀ ਹੱਥੀਂ ਹੀ ਕੀਤਾ ਗਿਆ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪ੍ਰਵਚਨ ਵਿਚ ਕਿਹਾ ਕਿ ਦੇਸ਼ ਦੀ ਆਜ਼ਾਦੀ ਲਈ ਅਤੇ ਬੁਰਾਈਆਂ ਦੇ ਖਿਲਾਫ ਸੰਘਰਸ਼ ਦੀ ਨੀਂਹ ਦੀ ਇੱਟ ਨਾਮਧਾਰੀਆਂ ਰਖੀ। ਇਹ ਅੰਗਰੇਜ਼ ਨੇ ਹੀ ਦਸਤਾਵੇਜ਼ਾਂ ਵਿਚ ਲਿਖਿਆ ਹੈ ਕਿ ਕੂਕਾ ਅੰਗਰੇਜ਼ ਦਾ ਵਫਾਦਾਰ ਨਹੀਂ ਹੋ ਸਕਦਾ। ਅਸੀਂ ਨਾਮਧਾਰੀਆਂ ਦੀਆਂ ਘਾਲਨਾਵਾਂ ਦਾ ਪਰਚਾਰ ਨਹੀਂ ਕਰ ਸਕੇ। ਕਰਤਾਰ ਸਿੰਘ ਪਹਿਲਵਾਨ ਨੇ ਬਹੁਤ ਵਾਰ ਕੁਸ਼ਤੀਆਂ ਲੜੀਆਂ ਅਤੇ ਜਿਤੀਆਂ, ਪਰ ਜਦੋਂ ਸੰਧੂ ਸਾਹਿਬ (ਵਰਿਆਮ ਸਿੰਘ ਸੰਧੂ) ਨੇ ਪੁਸਤਕ 'ਕੁਸ਼ਤੀ ਦਾ ਧਰੂ ਤਾਰਾ' ਲਿਖ ਦਿਤੀ ਤਾਂ ਸਦਾ ਵਾਸਤੇ ਸਭ ਨੂੰ ਪਤਾ ਲਗ ਗਿਆ। ਉਹਨਾਂ ਕਿਹਾ ਕਿ ਜਲ੍ਹਿਆਂ ਵਾਲੇ ਬਾਗ ਦੀ ਬਹੁਤ ਮਹੱਤਤਾ ਹੈ, ਪਰ ਉਥੇ ਸ਼ਹੀਦ ਹੋਣ ਵਾਲੇ ਮਰਨ ਵਾਸਤੇ ਨਹੀਂ ਜਲਸਾ ਸੁਣਨ ਗਏ ਸਨ, ਪਰ ਕੂਕੇ ਤਾਂ ਗਏ ਹੀ ਮਰਨਾ ਸੋਚ ਕੇ ਸਨ ਅਤੇ ਇਸੇ ਵਾਸਤੇ ਉਹ ਸ਼ਹੀਦ ਹੋਏ। ਬੋਹੜ ਦਾ ਦਰਖਤ ਬਹੁਤ ਚਿਰ ਬਾਦ ਵੱਡਾ ਹੁੰਦਾ ਹੈ ਪਰ ਉਹ ਰਹਿੰਦਾ ਵੀ ਬਹੁਤ ਸਮੇਂ ਤਕ ਹੈ। ਬਾਬਾ ਸੋਹਣ ਸਿੰਘ ਭਕਨਾ ਨਾਲ ਮੁਲਾਕਾਤ ਦੀ ਟੇਪ 'ਚ ਉਨ੍ਹਾਂ ਕਿਹਾ ਕਿ 'ਇਹ ਆਜ਼ਾਦੀ ਆਜ਼ਾਦੀ ਨਹੀਂ। ਆਜ਼ਾਦੀ ਤਾਂ ਉਹ ਸੀ ਜੋ ਸਤਿਗੁਰੂ ਰਾਮ ਸਿੰਘ ਨੇ ਸਥਾਪਤ ਕੀਤੀ ਸੀ। ਉਹਨਾਂ ਉਦੋਂ ਹੀ ਆਤਮਾ ਨੂੰ ਆਜ਼ਾਦ ਕਰ ਵਿਖਾਇਆ ਤੇ ਬਾਕੀ ਗੱਲਾਂ ਉਹਨਾਂ ਤੇ ਅਸਰ ਨਹੀਂ ਸਨ ਕਰਦੀਆਂ।' ਸ. ਨਾਹਰ ਸਿੰਘ ਹੋਰਾਂ ਨਾਮਧਾਰੀ ਇਤਿਹਾਸ ਲਿਖਿਆ ਉਹਨਾਂ ਖੁਫੀਆ ਕਾਗਜ਼ਾਂ ਵਾਲੀਆਂ ਪੁਸਤਕਾਂ ਲਿਖੀਆਂ ਤਾਂ ਉਸ ਦਾ ਨਾਮ ਰਖਿਆ "ਗੁਰੂ ਰਾਮ ਸਿੰਘ ਐਂਡ ਕੂਕਾ ਸਿਖਜ਼"। ਉਨ੍ਹਾਂ ਨੂੰ ਕਈਆਂ ਕਿਹਾ ਕਿ 'ਗੁਰੂ ਰਾਮ ਸਿੰਘ ਨਾ ਲਿਖ, ਬਾਬਾ ਲਿਖ' ਤਾਂ ਉਹਨਾਂ ਦਾ ਉੱਤਰ ਸੀ ਕਿ 'ਅੰਗਰੇਜ਼ ਆਪ ਗੁਰੂ ਰਾਮ ਸਿੰਘ ਲਿਖਦਾ ਹੈ ਮੈਂ ਕਿਵੇਂ ਬਦਲ ਦਿਆਂ।' ਪਰ ਅਜ ਕਲ ਲਿਖੇ ਹੋਏ ਨੂੰ ਕੱਟ ਕੇ 'ਬਾਬਾ' ਲਿਖ ਦਿਤਾ ਜਾਂਦਾ ਹੈ। ਅਜ ਜਿਹੜੇ ਵਿਦਵਾਨ ਆਏ ਨੇ ਉਹਨਾਂ ਚੁਣ ਚੁਣ ਕੇ ਜੱਸ ਜੀਵਨ ਚੋਂ ਹਵਾਲੇ ਦਿਤੇ ਨੇ। ਜੱਸ ਜੀਵਨ ਦੀ ਮਹੱਤਤਾ ਵਹਿਮੀ ਜੀ ਦੇ ਸਾਰੇ ਸਾਹਿਤ ਚੋਂ ਵਡੀ ਰਹਿਣੀ ਹੀ ਹੈ ਕਿਉਂਕਿ ਘਰ ਵਿਚ ਜੋ ਵਡਾ ਹੋਵੇ ਉਸ ਦੀ ਚਰਚਾ ਹੋਣੀ ਹੀ ਹੋਣੀ ਹੈ। ਧੰਨਵਾਦ ਮੇਰਾ ਨਹੀਂ, ਉਹਨਾਂ ਦਾ ਹੋਣਾ ਚਾਹੀਦਾ ਹੈ ਜੋ ਮੇਰੇ ਕੋਲੋਂ ਸੇਵਾ ਲੈ ਲੈਂਦੇ ਨੇ। ਜੀਅ ਕਰਦੈ ਬੀਮਾਰ ਦੀ ਸੇਵਾ ਕਰੀਏ, ਬਜ਼ੁਰਗਾਂ ਦੀ ਕਰੀਏ। ਲੇਖਕਾਂ ਸਾਹਿਤਕਾਰਾਂ ਦੀ ਬੜੀ ਦੇਣ ਹੈ ਕਿ ਇਹ ਸਮਾਜ ਨੂੰ ਵਧੀਆ ਰਾਹ ਦਿਖਾਉਂਦੇ ਨੇ। ਅਸੀਂ ਕਦੇ ਇਕਠੇ ਹੋਕੇ ਵਿਚਾਰਾਂ ਕਰੀਏ ਤੇ ਦੱਸ ਸਕੀਏ ਕਿ ਅਸਲੀ ਰਾਸ਼ਟਰ ਪਿਤਾ ਕੌਣ ਹੈ। ਸਤਿਗੁਰੂ ਰਾਮ ਸਿੰਘ ਦੀ ਤਾਂ ਤਸਵੀਰ ਵੀ ਪਾਰਲੀਮੈਂਟ ਵਿਚ ਨਹੀਂ ਲਗੀ। ਤਰਨ ਸਿੰਘ ਵਹਿਮੀ ਹੋਰਾਂ ਬੀਜ ਰੂਪ ਵਿਚ ਬਹੁਤ ਕੰਮ ਕੀਤਾ ਹੈ ਉਸ ਦਾ ਵਿਕਾਸ ਕਰਨਾ ਹੈ। ਪੰਜਾਬੀ ਅਖਬਾਰਾਂ ਨੂੰ ਅਰਜ਼ ਬੇਨਤੀ ਹੈ ਕਿ ਉਹ ਅਸ਼ਲੀਲ ਸਾਮਗਰੀ ਬੰਦ ਕਰਨ।"

ਸਾਲਾਨਾ ਤਰਨ ਸਿੰਘ ਵਹਿਮੀ ਸਾਹਿਤ ਸਮਾਗਮਾਂ ਦੀ ਲੜੀ ਦਾ ਇਹ ਸਭ ਤੋਂ ਵਧ ਸਫਲ ਅਤੇ ਰੋਚਿਕ ਸਮਾਗਮ ਲਗਦਾ ਸੀ। ਜਿਸ ਦਾ ਪ੍ਰਭਾਵ ਚਿਰ-ਸਥਾਈ ਰਹੇਗਾ ਅਤੇ ਮੁੱਲਵਾਨ ਸਿੱਟੇ ਵੀ ਨਿਕਲਣ ਦੀ ਆਸ ਹੈ।

ਅੰਤ ਉਤੇ ਦੁੱਧ ਦਾ ਅਤੁੱਟ ਲੰਗਰ ਸਮੂਹ ਸੰਗਤ ਨੇ ਛਕਿਆ।

# ਸ਼ਹੀਦੀ ਜੋੜ ਮੇਲਾ ਲੁਧਿਆਣਾ

ਲੁਧਿਆਣਾ ਦਾ ਨਾਮਧਾਰੀ ਸ਼ਹੀਦੀ ਸਮਾਰਕ ਅਨੇਕਾਂ ਗਤੀਵਿਧੀਆਂ ਦਾ ਕੇਂਦਰ ਬਣ ਗਿਆ ਹੈ। ਇਹ ਅਸਥਾਨ ਪੁਰਾਣੀ ਜੇਹਲ ਦੇ ਬਾਹਰਵਾਰ ਹੈ। ਇਸ ਥਾਂ ਤੇ ਬੋਹੜ ਦੇ ਨਾਲ ਲਟਕਾਕੇ ਦੋ ਨਾਮਧਾਰੀ ਕ੍ਰਾਂਤੀਕਾਰੀਆਂ ਨੂੰ ਫਾਂਸੀ ਦਿਤੀ ਗਈ ਸੀ। ਇਹ ਘਟਨਾ ੨੬ ਨਵੰਬਰ ੧੮੭੧ ਦੀ ਹੈ ਅਤੇ ਸ਼ਹੀਦ ਹੋਣ ਵਾਲੇ ਦੋਹਾਂ ਸਿੰਘਾਂ ਦੇ ਨਾਮ ਵੀ ਰਤਨ ਸਿੰਘ ਸਨ—ਇਕ ਸੂਬਾ ਰਤਨ ਸਿੰਘ ਪਿੰਡ ਮੰਡੀ ਅਤੇ ਦੂਸਰਾ ਸੰਤ ਰਤਨ ਸਿੰਘ ਪਿੰਡ ਨਾਈਵਾਲਾ।

ਪੰਜਾਬ ਦੇ ਸਾਬਕਾ ਮੁਖ ਮੰਤਰੀ ਸਰਦਾਰ ਬੇਅੰਤ ਸਿੰਘ ਨੇ ਨਾਮਧਾਰੀ ਸ਼ਹੀਦਾਂ ਦੀਆਂ ਯਾਦਗਾਰਾਂ ਸਥਾਪਤ ਕਰਨ ਵਾਸਤੇ ਉਚੇਚੇ ਯਤਨ ਕੀਤੇ। ਇਸੇ ਹੀ ਪ੍ਰਸੰਗ ਵਿਚ ਲੁਧਿਆਣਾ ਜੇਹਲ ਦੇ ਬਾਹਰਵਾਰ ਇਹ ਜਗ੍ਹਾ ਸਮੇਤ ਉਸ ਬੋਹੜ ਦੇ, ਕੂਕਾ ਸ਼ਹੀਦੀ ਟਰਸਟ ਦੇ ਹਵਾਲੇ ਕੀਤੀ ਗਈ ਅਤੇ ਇਥੇ 'ਕੂਕਾ ਸ਼ਹੀਦੀ ਸਮਾਰਕ' ਉੱਸਰ ਸਕਿਆ। ਇਸ ਥਾਂ ਤੇ ਬੜੇ ਬੜੇ ਸਮਾਗਮ ਹੋ ਚੁਕੇ ਹਨ ਅਤੇ ਸਰਗਰਮੀਆਂ ਵਿਚ ਬਹੁਤ ਉਭਾਰ ਆਇਆ ਹੈ। ਹਰ ਐਤਵਾਰ ਆਸਾ ਦੀ ਵਾਰ ਦਾ ਕੀਰਤਨ, ਵਖਿਆਨ ਨਾਮ ਸਿਮਰਨ ਹਵਨ ਯੱਗ ਅਤੇ ਲੰਗਰ ਇਹਨਾਂ ਸਰਗਰਮੀਆਂ ਦਾ ਹਿਸਾ ਹਨ। ਇਸ ਸਮਾਰਕ ਦੀ ਉਸਾਰੀ ਵਾਸਤੇ ਨਾਮਧਾਰੀ ਸੰਗਤ ਨੇ ਕਮਾਲ ਦਾ ਜੋਸ਼, ਫੁਰਤੀ ਅਤੇ ਚੁਸਤੀ ਦੇ ਨਾਲ ਮਾਇਆ ਅਤੇ ਸ਼੍ਰਮਦਾਨ ਦੇ ਖੁਲ੍ਹੇ ਗੱਫੇ ਵਰਤੇ ਹਨ। ਸ. ਸੁਰਿੰਦਰ ਸਿੰਘ ਨਾਮਧਾਰੀ ਟਰਸਟੀ ਮੈਂਬਰ ਕੂਕਾ ਸ਼ਹੀਦੀ ਟਰੱਸਟ ਜਿਹੇ ਨਿਸ਼ਕਾਮ ਅਣਥੱਕ ਅਤੇ ਪਰਸੁਆਰਥੀ ਆਗੂ ਦੇ ਨਾਲ ਨਾਲ ਸੂਬਾ ਹਰਭਜਨ ਸਿੰਘ, ਸੰਤ ਦਲੀਪ ਸਿੰਘ, ਸ. ਅਜੀਤ ਸਿੰਘ, ਜਥੇਦਾਰ ਦਰਸ਼ਨ ਸਿੰਘ, ਗਿਆਨੀ ਜੁਗਿੰਦਰ ਸਿੰਘ, ਸ. ਗੁਰਮੁਖ ਸਿੰਘ ਰਹਿਬਰ ਅਤੇ ਹੋਰ ਅਨੇਕਾਂ ਹੀ ਨਾਮ ਹਨ ਜੋ ਇਕ ਜਾਨ ਹੋ ਕੇ ਇਕ ਪਰਿਵਾਰ ਵਾਂਗ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਨਾਮਧਾਰੀ ਸੰਗਤ ਦੀ ਸੇਵਾ ਵਿਚ ਲੀਨ ਹਨ। ਲੁਧਿਆਣਾ ਦੀ ਸਮੁਚੀ ਸਾਧ ਸੰਗਤ, ਮਾਈ ਭਾਈ ਇਥੋਂ ਦੇ ਵਿਦਿਅਕ ਜਥੇ ਦੇ ਨੌਜੁਆਨਾਂ ਦੇ ਸਹਿਯੋਗ ਨਾਲ ਇਸ ਸਮਾਰਕ ਨੂੰ ਨਿਤ ਵਿਕਸਤ ਦੇਖਣਾ ਚਾਹੁੰਦੀ ਹੈ ਅਤੇ ਇਸ ਵਾਸਤੇ ਹਰ ਤਰ੍ਹਾਂ ਦੇ ਸਹਿਯੋਗ ਵਾਸਤੇ ਤਤਪਰ ਹੈ।

੨੬ ਨਵੰਬਰ ੧੯੯੬ ਨੂੰ ਦੋਹਾਂ ਸ਼ਹੀਦ ਰਤਨਾਂ ਦੀ ਯਾਦ ਵਿਚ ਸਾਲਾਨਾ ਜੋੜ ਮੇਲਾ ਅਪਾਰ ਧੂਮਧਾਮ ਨਾਲ ਹੋਇਆ। ੨੫ ਨਵੰਬਰ ਨੂੰ ਸ਼ਾਮ ਨੂੰ ਕਵੀ ਦਰਬਾਰ ਹੋਇਆ ਅਤੇ ੨੬ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਹਜ਼ੂਰੀ ਰਾਗੀਆਂ ਨੇ ਕੀਤਾ। ਇਸੇ ਦਿਨ ਹੀ ਸੂਬਾ ਹਰਭਜਨ ਸਿੰਘ ਪਰਿਵਾਰ ਵਲੋਂ ਅਰਬਨ ਅਸਟੇਟ ਡੁਗਰੀ ਰੋਡ ਤੇ ਗ੍ਰਿਹ ਪਰਵੇਸ਼ ਸਮੇਂ ਸਤਿਗੁਰੂ ਜੀ ਨੇ ਚਰਨ ਪਾਏ।

ਸਾਰਾ ਦਿਨ ਹੱਲੇ ਦੇ ਦੀਵਾਨ ਸਜੇ। ਜਥੇਦਾਰ ਦਰਸ਼ਨ ਸਿੰਘ, ਜਥੇਦਾਰ ਗੁਰਚਰਨ ਸਿੰਘ, ਜਥੇਦਾਰ ਇਕਬਾਲ ਸਿੰਘ, ਜਥੇਦਾਰ ਅਮਰ ਸਿੰਘ ਨਕੌੜਾ, ਪੰਡਿਤ ਗੋਪਾਲ ਸਿੰਘ ਆਦਿ ਨੇ ਦੀਵਾਨ ਲਾਏ।

ਦੁਪਹਿਰ ਨਿਤਨੇਮ ਤੋਂ ਬਾਅਦ ਸ਼ਰਧਾਂਜਲੀਆਂ ਭੇਟ ਕਰਨ ਵਾਸਤੇ ਪੰਜਾਬ ਸਰਕਾਰ ਦੇ ਮੰਤਰੀ ਸ੍ਰੀ ਹਰਨਾਮ ਦਾਸ ਜੌਹਰ ਅਤੇ ਸ. ਮਲਕੀਅਤ ਸਿੰਘ ਦਾਖਾ ਆਏ। ਸ. ਹਰਵਿੰਦਰ ਸਿੰਘ ਹੰਸਪਾਲ ਸਾਬਕ ਐਮ.ਪੀ., ਪੰਥ ਰਤਨ ਮਾਸਟਰ ਨਿਹਾਲ ਸਿੰਘ, ਠੇਕੇਦਾਰ ਸੁਰਜਨ ਸਿੰਘ ਅਕਾਲੀ ਲੀਡਰ, ਸ. ਹੀਰਾ ਸਿੰਘ ਗਾਬੜੀਆ ਪ੍ਰਧਾਨ ਅਕਾਲੀ ਦਲ ਲੁਧਿਆਣਾ, ਜਥੇਦਾਰ ਜਗਦੇਵ ਸਿੰਘ ਗੋਲ੍ਹਵੜੀਆ, ਪ੍ਰਿੰਸੀਪਲ ਗੁਰਦਿਆਲ ਸਿੰਘ, ਪ੍ਰਿੰਸੀਪਲ ਅਜੀਤ ਸਿੰਘ ਚੀਮਾ, ਸੰਤ ਦਲੀਪ ਸਿੰਘ ਨਾਮਧਾਰੀ, ਡਾ. ਏ. ਐਸ. ਬਿੰਦਰਾ, ਡਾ. ਸਤਪਾਲ ਥਾਪਰ, ਸ੍ਰੀ ਸਤਪਾਲ ਗੋਸਾਈਂ ਐਮ. ਐਲ. ਏ. ਬੀ. ਜੇ. ਪੀ., ਕਿਸ਼ਨ ਗੁਪਤਾ ਕੌਂਸਲਰ, ਸੁਨੀਲ ਮਹਿਰਾ ਯੁਵਾ ਜੰਤਾ ਮੋਰਚਾ, ਬਾਊ ਜਗਦੀਸ਼ ਜੀ ਪ੍ਰਧਾਨ ਲੁਧਿਆਣਾ ਜੰਤਾ ਦਲ, ਸਰਦਾਰ ਅਵਤਾਰ ਸਿੰਘ ਮਕੜ ਪ੍ਰਧਾਨ ਗੁਰਦੁਆਰਾ ਮਾਡਲ ਟਾਊਨ ਲੁਧਿਆਣਾ ਅਤੇ ਵਰਿਆਮ ਦਾ ਸੰਪਾਦਕ ਜਗਦੀਸ਼ ਸਿੰਘ ਆਦਿ ਸ਼ਾਮਲ ਸਨ। ਸਾਰਾ ਦਿਨ ਲੰਗਰ ਗੁਰੂ ਕਾ ਅਤੁਟ ਵਰਤੀਂਦਾ ਰਿਹਾ ਅਤੇ ਪਰਬੰਧਕਾਂ ਨੇ ਬਹੁਤ ਪਰਬੀਨਤਾ ਨਾਲ ਵਰਤਾਇਆ।

# ਸ਼ਹੀਦੀ ਮੇਲਾ ਫਤਹਿਗੜ੍ਹ ਸਾਹਿਬ

ਗੁਰੂ ਗੋਬਿੰਦ ਸਿੰਘ ਜੀ ਦੇ ਦੋ ਮਾਸੂਮ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਅਤੇ ਫਤਹਿ ਸਿੰਘ ਦੀ ਯਾਦ ਵਿਚ ਫਤਹਿਗੜ੍ਹ (ਸਰਹੰਦ) ਸਾਹਿਬ ਵਿਚ ਬਹੁਤ ਭਾਰੀ ਸ਼ਹੀਦੀ ਮੇਲਾ ਲਗਦਾ ਹੈ। ਵਖ ਵਖ ਸੰਪਰਦਾਵਾਂ, ਸਿਆਸੀ ਅਤੇ ਸਮਾਜੀ

ਪਾਰਟੀਆਂ, ਜਥੇਬੰਦੀਆਂ ਦੇ ਅਨਗਿਣਤ ਸਟੇਜ ਲਗਦੇ ਹਨ। ਉਥੋਂ ਪਾਰਟੀ ਪਰਚਾਰ ਵੀ ਹੁੰਦਾ ਹੈ ਅਤੇ ਧਾਰਮਕ ਦੀਵਾਨ ਵੀ ਸਜਦੇ ਹਨ। ਆਮ ਮੇਲੇ ਵਾਲੇ ਖਾਣ ਪੀਣ ਦੇ ਸਟਾਲ ਦੁਕਾਨਾਂ ਵੀ ਲਗਦੀਆਂ ਹਨ ਅਤੇ ਖੇਡਣ ਮਾਨਣ ਲਈ ਪੰਘੂੜੇ ਸਰਕਸਾਂ ਵੀ ਹੁੰਦੀਆਂ ਹਨ। ਸਰਕਾਰੀ ਗੈਰ ਸਰਕਾਰੀ ਨੁਮਾਇਸ਼ਾਂ ਵੀ ਲਗਦੀਆਂ ਹਨ ਭੀੜ ਏਨੀ ਕਿ ਤਿਲ ਧਰਨ ਨੂੰ ਥਾਂ ਨਹੀਂ ਹੁੰਦਾ। ਲਾਊਡ ਸਪੀਕਰਾਂ ਦਾ ਰੌਲਾ ਕੰਨ ਪਾੜਦਾ ਹੈ ਗਰਦਾ ਉਡਦਾ ਹੈ।

ਏਹੋ ਜਿਹੇ ਮਾਹੌਲ ਵਿਚ ਸ਼ਾਂਤ ਵਾਤਾਵਰਨ ਵਿਚ ਇਕ ਪੰਡਾਲ ਲਗਦਾ ਹੈ ਨਾਮਧਾਰੀ ਸੰਗਤ ਵਲੋਂ। ਬਹਾਦਰਗੜ੍ਹ ਪਿੰਡ ਵਾਲੇ ਸੰਤ ਸੁਦਾਗਰ ਸਿੰਘ ਦਾ ਪਰਿਵਾਰ ਬੜੇ ਚਿਰਾਂ ਤੋਂ ਇਹ ਸੇਵਾ ਕਰਦਾ ਆ ਰਿਹਾ ਹੈ। ਜਿਉਂ ਜਿਉਂ ਇਹ ਪਰਿਵਾਰ ਇਸ ਮੇਲੇ ਤੇ ਸਾਧ ਸੰਗਤ ਦੀ ਸੇਵਾ ਕਰਦਾ ਰਿਹਾ ਹੈ ਤਿਉਂ ਤਿਉਂ ਹੀ ਇਹ ਕਾਰੋਬਾਰ ਵਿਚ ਤਰੱਕੀ ਕਰਦਾ ਰਿਹਾ ਰਿਹਾ ਹੈ। ਅਜ ਕਲ ਲੁਧਿਆਣੇ ਕਾਰੋਬਾਰ ਹੈ ਪਰ ਫਤਹਿਗੜ੍ਹ ਸਾਹਿਬ ਦੇ ਸ਼ਹੀਦੀ ਮੇਲੇ ਦੀ ਸੇਵਾ ਇਹ ਪਰਿਵਾਰ ਹੀ ਕਰਦਾ ਹੈ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਪਰਿਵਾਰ ਦੇ ਗਿਆਨੀ ਜੁਗਿੰਦਰ ਸਿੰਘ ਨੂੰ ਲੁਧਿਆਣਾ ਨਾਮਧਾਰੀ ਸੰਗਤ ਦਾ ਪ੍ਰਧਾਨ ਵੀ ਥਾਪ ਦਿਤਾ ਹੈ।

ਇਸ ਵਾਰ ਇਹ ਮੇਲਾ ੨੬-੨੭ ਦਸੰਬਰ ਨੂੰ ਹੋਇਆ ਇਸ ਨਾਮਧਾਰੀ ਮੇਲੇ ਵਿਚ ਨਰੋਲ ਗੁਰਬਾਣੀ ਦਾ ਕੀਰਤਨ ਵਖਿਆਨ ਅਤੇ ਨਾਮ ਸਿਮਰਨ ਹੁੰਦਾ ਰਿਹਾ ੨੬ ਤਾਰੀਖ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਦੀਵਾਨ ਅਤੇ ਸਾਮੂਹਕ ਨਾਮ ਸਿਮਰਨ ਹੋਇਆ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪਾਵਨ ਉਪਦੇਸ਼ ਵਿਚ ਉਚੀ ਰਹਿਣੀ ਬਹਿਣੀ ਨਾਮ ਸਿਮਰਨ, ਗੁਰਬਾਣੀ ਪੜ੍ਹਣ ਅਤੇ ਸਤਿਗੁਰੂ ਮਾਰਗ ਤੇ ਚਲਣ ਦੀ ਪ੍ਰੇਰਣਾ ਦਿਤੀ।

ਦੀਵਾਨ ਨੂੰ ਸੰਬੋਧਨ ਕਰਦਿਆਂ ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ, ਜਥੇਦਾਰ ਹੀਰਾ ਸਿੰਘ ਗਾਬੜੀਆ ਪ੍ਰਧਾਨ ਅਕਾਲੀ ਦਲ (ਬਾਦਲ) ਲੁਧਿਆਣਾ ਅਤੇ ਮੀਤ ਪਰਧਾਨ ਜਥੇਦਾਰ ਅਛਰ ਸਿੰਘ ਮਣਕੂ, ਸੰਤ ਦਲੀਪ ਸਿੰਘ ਲੁਧਿਆਣਾ, ਜਗਦੀਸ਼ ਸਿੰਘ ਵਰਿਆਮ ਅਤੇ ਮਾਸਟਰ ਅਜੀਤ ਸਿੰਘ ਚੀਮਾ ਹੋਰਾਂ ਸਾਹਿਬਜ਼ਾਦਿਆਂ ਨੂੰ ਸ਼ਰਧਾਂਜਲੀ ਭੇਟ ਕਰਦਿਆਂ ਸਤਿਗੁਰੂ ਗੋਬਿੰਦ ਸਿੰਘ, ਸਤਿਗੁਰੂ ਰਾਮ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਵਲੋਂ ਦਰਸਾਏ ਸਚ ਦੇ ਰਾਹ ਤੇ ਚਲਣ ਦੀ ਪ੍ਰੇਰਣਾ ਵੀ ਦਿਤੀ।

ਨਾਮਧਾਰੀ ਪੰਥ ਦੇ ਪਰਸਿਧ ਜਥੇਦਾਰ ਸਾਹਿਬਾਨ, ਪੰਡਿਤ ਗੋਪਾਲ ਸਿੰਘ ਜੀ, ਜਥੇਦਾਰ ਅਮਰ ਸਿੰਘ ਨਕੌੜਾ, ਸੂਬਾ ਨਰੰਜਣ ਸਿੰਘ ਕੱਕੜ, ਸੂਬਾ ਸੇਵਾ ਸਿੰਘ ਜਗਾਧਰੀ, ਸੂਬਾ ਮੇਲਾ ਸਿੰਘ, ਜਥੇਦਾਰ ਇਕਬਾਲ ਸਿੰਘ, ਜਥੇਦਾਰ ਗੁਰਦੀਪ ਸਿੰਘ, ਜਥੇਦਾਰ ਜੁਗਿੰਦਰ ਸਿੰਘ ਮੁਕਤਾ, ਨਿਰਮਲ ਸਿੰਘ ਭੌਇਵਾਲੀ, ਜਗਦੀਸ਼ ਸਿੰਘ ਅੰਮ੍ਰਿਤਸਰ, ਨਰੰਜਣ ਸਿੰਘ ਟਮਕੌਦੀ, ਇੰਦਰ ਸਿੰਘ ਖੜਤਾਲਾਂ ਵਾਲਿਆਂ ਲਗਾਤਾਰ ਢੋਲਕ ਛੈਣਿਆਂ ਨਾਲ ਹੱਲੇ ਦੇ ਦੀਵਾਨ ਸਜਾਈ ਰਖੇ। ਕਵੀਸ਼ਰੀ ਜਥਿਆਂ ਵਿਚੋਂ ਕਾਵਿ ਭੂਸ਼ਣ ਸੰਤ ਜੀਊਣ ਸਿੰਘ, ਜਰਨੈਲ ਸਿੰਘ, ਪ੍ਰੀਤਮ ਸਿੰਘ ਐਲਨਾਬਾਦ ਨੇ ਜਥਿਆਂ ਸਹਿਤ ਆਪਣੇ ਵਖਿਆਨਾਂ ਅਤੇ ਕਵੀਸ਼ਰੀ ਗਾਇਣ ਦੇ ਸਿਲਸਲੇ ਨਾਲ ਸਾਧ ਸੰਗਤ ਨੂੰ ਗੁਰੂ ਚਰਨਾਂ ਨਾਲ ਜੋੜੀ ਰਖਿਆ। ਸ਼ਾਮ ਨੂੰ ਪੰਜਾਬੀ ਕਵੀਆਂ ਦਾ ਕਵੀ ਦਰਬਾਰ ਹੋਇਆ ਜਿਸ ਵਿਚ ਕਵੀ ਜਨਾਂ ਨੇ ਆਪਣੀਆਂ ਕਵਿਤਾਵਾਂ, ਸ਼ੇਅਰਾਂ, ਛੰਦਾਬੰਦੀਆਂ ਨਾਲ ਮੇਲੇ ਆਈਆਂ ਆਮ ਸੰਗਤਾਂ ਨੂੰ ਵੀ ਆਕਰਸ਼ਤ ਕੀਤਾ। ਮਾਸਟਰ ਅਜੀਤ ਸਿੰਘ ਚੀਮਾ ਦੀ ਸਟੇਜ ਸਕਤਰੀ ਵਿਚ ਹੋਏ ਇਸ ਕਵੀ ਦਰਬਾਰ ਵਿਚ ਸ. ਸੰਤੋਖ ਸਿੰਘ ਸਫਰੀ, ਬਲਬੀਰ ਸਿੰਘ ਢਿਲੋਂ, ਸਾਧੂ ਸਿੰਘ ਕਿਸਾਨ, ਜੁਗਿੰਦਰ ਸਿੰਘ ਮੁਕਤਾ, ਤਾਰਾ ਸਿੰਘ ਅਨਜਾਣ, ਲਖਵਿੰਦਰ ਸਿੰਘ ਬਾਜਵਾ, ਗੁਰਦੇਵ ਸਿੰਘ ਕੋਇਲ ਜਿਹੇ ਕਵੀਆਂ ਰੰਗ ਬੰਨ ਛਡਿਆ।

੭ ਦਸੰਬਰ ਨੂੰ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਉਪਰੰਤ ਪਾਠਾਂ ਦੇ ਭੋਗਾਂ ਨਾਲ ਮੇਲੇ ਦੀ ਸਮਾਪਤੀ ਹੋਈ। ਸਾਰੇ ਮੇਲੇ ਦੀ ਸਟੇਜ ਸਕੱਤਰੀ ਦਾ ਭਾਰ ਮਾਸਟਰ ਅਜੀਤ ਸਿੰਘ ਚੀਮਾ ਦੇ ਮੋਢਿਆਂ ਤੇ ਸੀ। ਸੰਤ ਤਰਸੇਮ ਸਿੰਘ, ਮਾਸਟਰ ਦਰਸ਼ਨ ਸਿੰਘ, ਸੰਤ ਸੁਰਿੰਦਰ ਸਿੰਘ ਲੁਧਿਆਣ, ਅਜੀਤ ਸਿੰਘ, ਸੰਤ ਗੁਰਮੁਖ ਸਿੰਘ ਰਹਿਬਰ, ਜਥੇਦਾਰ ਦਰਸ਼ਨ ਸਿੰਘ ਲੁਧਿਆਣਾ, ਸ. ਅਮਰਜੀਤ ਸਿੰਘ ਫਗਵਾੜਾ ਵੀ ਸ਼ਹੀਦਾਂ ਨੂੰ ਸ਼ਰਧਾਂਜਲੀ ਦੇਣ ਲਈ ਹਾਜ਼ਰ ਸਨ।

ਸੰਤ ਸੁਦਾਗਰ ਸਿੰਘ ਜੀ ਦਾ ਸਾਰਾ ਪਰਿਵਾਰ ਲੰਗਰ ਅਤੇ ਆਓ ਭਗਤ ਦੀ ਸੇਵਾ ਵਿਚ ਦਿਨ ਰਾਤ ਲੀਨ ਰਿਹਾ। ਗੁਰੂ ਕਾ ਲੰਗਰ, ਦੇਸੀ ਘਿਓ ਦਾ ਕੜਾਹ ਪਰਸ਼ਾਦ, ਪਰਸ਼ਾਦੇ, ਦਾਲਾਂ ਭਾਜੇ ਚਾਹਟਾ ਦੁਧ ਘਿਓ ਸੁਕੇ ਮੇਵਿਆਂ ਦਾ ਪਰਸ਼ਾਦ ਭਾਰੀ ਮਾਤਰਾ ਵਿਚ ਹਾਜ਼ਰ ਸੀ। ਲੰਗਰ ਦੀ ਰਸਦ ਪਾਣੀ

ਅਤੇ ਸੁਚਜੇ ਪਰਬੰਧ ਨੇ ਸਰਬਤ ਸੰਗਤ ਦੇ ਦਿਲਾਂ ਤੇ ਡੂੰਘੀ ਛਾਪ ਛੱਡੀ ।

## ਸੰਤੋਖ ਸਿੰਘ ਧੀਰ ਨੂੰ ਸਾਹਿਤ ਅਕਾਡਮੀ ਪੁਰਸਕਾਰ

ਨਵੀਂ ਦਿੱਲੀ—ਭਾਰਤ ਦੀ ਸਾਹਿਤ ਅਕਾਡਮੀ ਨੇ ਸਾਲ ੧੯੯੬ ਲਈ ਆਪਣੇ ਇਨਾਮਾਂ ਦਾ ਐਲਾਨ ਕਰ ਦਿਤਾ ਹੈ । ਇਨ੍ਹਾਂ ਇਨਾਮਾਂ ਲਈ ਭਾਰਤੀ ਭਾਸ਼ਾਵਾਂ ਦੇ ੨੧ ਲੇਖਕਾਂ ਨੂੰ ਚੁਣਿਆ ਗਿਆ ਹੈ, ਜਿਨ੍ਹਾਂ ਵਿਚ ਪੰਜਾਬੀ ਦਾ ਨਾਮਵਰ ਲੇਖਕ ਸੰਤੋਖ ਸਿੰਘ ਧੀਰ ਪ੍ਰਧਾਨ ਕੇਂਦਰੀ ਪੰਜਾਬੀ ਲੇਖਕ ਸਭਾ ਵੀ ਸ਼ਾਮਲ ਹੈ, ਜਿਸ ਨੂੰ ਉਸ ਦੇ ਕਹਾਣੀ ਸੰਗ੍ਰਹਿ ਪੱਖੀ 'ਤੇ ਇਹ ਇਨਾਮ ਦਿਤਾ ਗਿਆ ਹੈ ।

ਧੀਰ ਤੋਂ ਇਲਾਵਾ ੨੧ ਲੇਖਕਾਂ ਵਿਚ ਅਸ਼ੋਕ ਮਿਤਰਾ (ਬੰਗਾਲੀ), ਸੁਨੇਤਰਾ ਮਿਤਰਾ (ਅੰਗਰੇਜ਼ੀ), ਸੁਰਿੰਦਰ ਵਰਮਾ (ਹਿੰਦੀ), ਅਸ਼ੋਕ ਮਿੱਤਰਾ (ਤਾਮਿਲ), ਇਲਿਆਸ ਅਹਿਮਦ ਗੱਦੀ (ਉਰਦੂ), ਨਿਰੂਪਮ ਬੋਰਗੋਹੀਆ (ਅਸਾਮੀ), ਗਿਆਨੇਸ਼ਵਰ (ਡੋਗਰੀ), ਹਿਮਾਂਸੀ ਸ਼ੇਲਾਤ (ਗੁਜਰਾਤੀ), ਜੀ. ਐਸ. ਅਮੂਰ (ਕੰਨੜ), ਸ਼ੰਕਰ ਰੋਮਾਨੀ (ਕੋਂਕਨੀ), ਰਾਜ ਮੋਹਨ ਝਾਅ (ਮੈਥਲੀ), ਟੀ. ਪਦਮਾਨਾਭਨ (ਮਲਿਆਲਮ), ਆਰ. ਕੇ. ਮਧੁਵੀਰ ਸਿੰਘ (ਮਨੀਪੁਰੀ), ਗੰਗਾਧਰ ਗਾਡਗਿਲ (ਮਰਾਠੀ), ਮੋਹਨ ਠਾਕੁਰ (ਨੇਪਾਲੀ), ਗਾਇਆ ਨਰਾਇਣ ਰਾਜਗੁਰੂ (ਉੜੀਆ), ਨੀਮ ਨਰਾਇਣ ਜੋਸ਼ੀ (ਰਾਜਸਥਾਨੀ), ਕੇਸ਼ਵ ਚੰਦਰਾ ਦਾਸ (ਸੰਸਕ੍ਰਿਤ), ਲਕਸ਼ਮੀ ਖਿਲਾਨੀ (ਸਿੰਧੀ) ਅਤੇ ਕੀਥੂ ਵਿਸ਼ਵਾਨਾਥ ਰੇਡੀ (ਤੇਲਗੂ) ਸ਼ਾਮਲ ਹਨ ।

## ਚੈਂਪੀਅਨ ਹਾਕੀ ਟਰਾਫੀ ਹਾਲੈਂਡ ਨੇ ਜਿਤੀ

ਚੇਨਾਈ,—ਉਲੰਪਿਕ ਹਾਕੀ ਚੈਂਪੀਅਨ ਹਾਲੈਂਡ ਨੇ ਚੇਨਾਈ (ਮਦਰਾਸ) ਵਿਚ ਪਾਕਿਸਤਾਨ ਨੂੰ ੩-੨ ਨਾਲ ਹਰਾ ਕੇ ੧੮ਵੀਂ ਕੁਬੇਰ ਚੈਂਪੀਅਨਜ਼ ਟਰਾਫੀ ਖਿਤਾਬ ਜਿੱਤ ਲਿਆ ਹੈ ।

ਫਾਈਨਲ ਮੈਚ ਵਿਚ ਸਾਰੇ ਗੋਲ ਪਹਿਲੇ ਹਾਫ ਵਿਚ ਹੋਏ । ਐਟਲਾਂਟਾ ਉਲੰਪਿਕ ਵਿਚ ਖਿਤਾਬ ਜਿੱਤਣ ਤੋਂ ਬਾਅਦ ਹਾਲੈਂਡ ਦੀ ਇਸ ਵਰ੍ਹੇ ਇਹ ਦੂਜੀ ਵੱਡੀ ਜਿੱਤ ਹੈ ।

ਹਾਲੈਂਡ ਦੀ ਟੀਮ ਪੂਰੇ ਟੂਰਨਾਮੈਂਟ ਵਿਚ ਅਜਿੱਤ ਰਹੀ । ਉਸ ਨੇ ਦਸ ਮਿੰਟ ਦੇ ਅੰਦਰ ਜ਼ਬਰਦਸਤ ਹਮਲਾਵਰ ਪ੍ਰਦਰਸ਼ਨ ਕਰਦਿਆਂ ੩-੦ ਨਾਲ ਬੜ੍ਹਤ ਲੈ ਲਈ ।

ਦੂਜੇ ਪਾਸੇ ਤੀਸਰੇ ਅਤੇ ਚੌਥੇ ਸਥਾਨ ਲਈ ਹੋਏ ਮੈਚ ਵਿਚ ਭਾਰਤ ਨੂੰ ਉਦੋਂ ਇਕ ਹੋਰ ਸ਼ਰਮਨਾਕ ਹਾਰ ਦਾ ਸਾਹਮਣਾ ਕਰਨਾ ਪਿਆ, ਜਦ ਉਸ ਨੇ ਪਿਛਲੇ ਜੇਤੂ ਜਰਮਨੀ ਤੋਂ ੦-੫ ਤੋਂ ਹਾਰ ਕੇ ਚੌਥੇ ਸਥਾਨ 'ਤੇ ਹੀ ਸਬਰ ਕਰ ਲਿਆ ।

ਫਾਰਵਰਡ ਖਿਡਾਰੀ ਕ੍ਰਿਸਟੋਫ ਲੇਖਮੈਨ ਨੇ ਸ਼ਾਨਦਾਰ ਹੈਟ੍ਰਿਕ ਲਾਉਣ ਦਾ ਮਾਣ ਪ੍ਰਾਪਤ ਕੀਤਾ । ਉਸ ਨੇ ੩੦ਵੇਂ ਮਿੰਟ 'ਚ ਅਤੇ ਅੱਧਾ ਸਮਾਂ ਖੇਡਣ ਤੋਂ ਬਾਅਦ ਪ੨ਵੇਂ ਅਤੇ ੬੩ਵੇਂ ਮਿੰਟ 'ਚ ਗੋਲ ਕਰਕੇ ਹੈਟ੍ਰਿਕ ਲਗਾਈ ।

ਮਾਈਕਲ ਵਾਲਡ ਹੰਜਰ ਨੇ ਖੇਡ ਦੇ ਅੰਤਮ ਪਲਾਂ 'ਚ ਪੰਜਵਾਂ ਗੋਲ ਕੀਤਾ । ਜਰਮਨੀ ਵਲੋਂ ਰਾਇਲੇਨਟ ਸਾਸਚਾ ਨੇ ੧੧ਵੇਂ ਮਿੰਟ 'ਚ ਗੋਲ ਕਰਕੇ ਖਾਤਾ ਖੋਲ੍ਹਿਆ ।

ਭਾਰਤ ਨੇ ਆਪਣੇ ਕਮਜ਼ੋਰ ਪ੍ਰਦਰਸ਼ਨ ਦੀ ਪੁਰਾਣੀ ਕਹਾਣੀ ਦੁਹਰਾਈ । ਉਸ ਨੇ ਗੋਲ ਕਰਨ ਦੇ ਕਈ ਮੌਕੇ ਗੁਆਏ । ਆਖਰ 'ਚ ਉਸ ਨੇ ਜ਼ੋਰ ਲਾਉਣਾ ਹੀ ਛੱਡ ਦਿੱਤਾ ।

## ਡਾ. ਗਿੱਲ ਨਵੇਂ ਮੁਖ ਚੋਣ ਕਮਿਸ਼ਨਰ ਬਣੇ

ਚੋਣ ਕਮਿਸ਼ਨ ਵਿਚ ੧੧ ਦਸੰਬਰ ਨੂੰ ਸੇਸ਼ਨ ਯੁਗ ਦਾ ਖਾਤਮਾ ਹੋ ਗਿਆ ਜਦੋਂ ਮੁਖ ਚੋਣ ਕਮਿਸ਼ਨਰ ਸ੍ਰੀ ਟੀ. ਐਨ. ਸੇਸ਼ਨ ਨੇ ਆਪਣੇ ਛੇ ਸਾਲ ਦੇ ਸਫਲ ਕਾਰਜ-ਕਾਲ ਤੋਂ ਬਾਦ ਚੋਣ ਕਮਿਸ਼ਨ ਨੂੰ ਅਲਵਿਦਾ ਕਹਿ ਦਿਤਾ । ਉਨ੍ਹਾਂ ਦੀ ਥਾਂ ਡਾ: ਮਨੋਹਰ ਸਿੰਘ ਗਿੱਲ ਨੇ ਲੈ ਲਈ, ਜਿਨ੍ਹਾਂ ਨੂੰ ਦੇਸ਼ ਦਾ ਨਵਾਂ ਮੁਖ ਚੋਣ ਕਮਿਸ਼ਨਰ ਨਿਯੁਕਤ ਕੀਤਾ ਗਿਆ ਹੈ । ਆਪਣੀਆਂ ਪ੍ਰਾਪਤੀਆਂ ਤੇ ਵਿਵਾਦਾਂ ਕਾਰਨ ਚਰਚਿਤ ਰਹੇ ਸ੍ਰੀ ਸੇਸ਼ਨ ਨੇ ਆਪਣੀ ਵਾਰੀ ਦਾ ਖਾਤਮਾ ਵੀ ਆਪਣੇ ਹੀ ਅੰਦਾਜ਼ ਵਿਚ ਕੀਤਾ । ਹਮੇਸ਼ਾਂ ਵਾਂਗ ਅੱਜ ਵੀ ਉਨ੍ਹਾਂ ਬਾਰੇ ਕੋਈ ਵੀ ਭਵਿੱਖਬਾਣੀ ਸਹੀ ਸਾਬਤ ਨਾ ਹੋ ਸਕੀ । ਉਨ੍ਹਾਂ

ਆਪਣੇ ਘਰੋਂ ਇਕ ਸੰਖੇਪ ਨੋਟ ਭੇਜ ਕੇ ਇਸ ਗੱਲ ਦੀ ਸੂਚਨਾ ਦਿੱਤੀ ਕਿ ਉਨ੍ਹਾਂ ਨੇ ਆਪਣਾ ਅਹੁਦਾ ਤਿਆਗ ਦਿਤਾ ਹੈ। ਚੋਣ ਕਮਿਸ਼ਨ ਵਿਚ ਸ੍ਰੀ ਸੇਸ਼ਨ ਲਈ ਕੋਈ ਵੀ ਵਿਦਾਇਗੀ ਪਾਰਟੀ ਨਾ ਦਿਤੀ ਜਾ ਸਕੀ। ਪੱਤਰਕਾਰ ਅਤੇ ਫੋਟੋਗਰਾਫਰ ਘੰਟਿਆਂ ਬੱਧੀ ਉਨ੍ਹਾਂ ਦੀ ਇੰਤਜ਼ਾਰ ਕਰਦੇ ਰਹੇ। ਉਨ੍ਹਾਂ ਤਕ ਪਹੁੰਚ ਕਰਨ ਦੇ ਹਰ ਯਤਨ ਅਸਫਲ ਹੀ ਰਹੇ।

## ਟੌਹੜਾ ਸ਼ਰੋਮਣੀ ਕਮੇਟੀ ਦੇ ੨੩ਵੀਂ ਵਾਰ ਪ੍ਰਧਾਨ ਚੁਣੇ ਗਏ

ਅੰਮ੍ਰਿਤਸਰ (ਜਸਬੀਰ ਸਿੰਘ)—ਜਥੇਦਾਰ ਗੁਰਚਰਨ ਸਿੰਘ ਟੌਹੜਾ ੨੩ਵੀਂ ਵਾਰ ਸਰਬ ਸੰਮਤੀ ਨਾਲ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਚੁਣੇ ਗਏ ਹਨ। ਗੁਰਦੁਆਰਾ ਚੋਣ ਕਮਿਸ਼ਨਰ ਜਸਟਿਸ ਹਰਬੰਸ ਸਿੰਘ ਦੀ ਨਿਗ ਾਨੀ ਅਤੇ ਡਿਪਟੀ ਕਮਿਸ਼ਨਰ ਸ. ਅਮਰਜੀਤ ਸਿੰਘ ਦੀ ਪ੍ਰਧਾਨਗੀ ਹੇਠ ਹੋਏ ਜਨਰਲ ਅਜਲਾਸ ਵਿਚ ਜਥੇਦਾਰ ਟੌਹੜਾ ਦਾ ਨਾਂਅ ਜਥੇਦਾਰ ਜਗਦੇਵ ਸਿੰਘ ਤਲਵੰਡੀ ਵਲੋਂ ਪੇਸ਼ ਕੀਤਾ ਗਿਆ ਅਤੇ ਇਸ ਦੀ ਤਾਈਦ ਸ. ਕ੍ਰਿਪਾਲ ਸਿੰਘ ਬਡੂੰਗਰ ਨੇ ਕੀਤੀ। ਹੋ ਕੋਈ ਨਾਂਅ ਪੇਸ਼ ਨਾ ਹੋਣ ਕਾਰਨ ਡਿਪਟੀ ਕਮਿਸ਼ਨਰ ਨੇ ਜਥੇਦਾਰ ਟੌਹੜਾ ਦੇ ਸਰਬ-ਸੰਮਤੀ ਨਾਲ ਪ੍ਰਧਾਨ ਚੁਣੇ ਜਾਣ ਦਾ ਐਲਾਨ ਕੀਤਾ।

ਪ੍ਰਧਾਨ ਚੁਣੇ ਜਾਣ ਉਪਰੰਤ ਡਿਪਟੀ ਕਮਿਸ਼ਨਰ ਨੇ ਬਾਕੀ ਅਹੁਦੇਦਾਰਾਂ ਦੀ ਚੋਣ ਕਰਵਾਉਣ ਦੀ ਜ਼ੁੰਮੇਵਾਰੀ ਜਥੇਦਾਰ ਟੌਹੜਾ ਨੂੰ ਸੌਂਪ ਦਿਤੀ। ਉਨ੍ਹਾਂ ਵਲੋਂ ਸੀਨੀਅਰ ਮੀਤ ਪ੍ਰਧਾਨ ਦੇ ਅਹੁਦੇ ਲਈ ਨਾਂ ਪੇਸ਼ ਕਰਨ ਲਈ ਮੰਗ ਕਰਨ 'ਤੇ ਸ. ਮਹਿੰਦਰ ਸਿੰਘ ਰੁਮਾਣਾ ਨੇ ਸ. ਸੁਖਦੇਵ ਸਿੰਘ ਨਵਾਂਸ਼ਹਿਰ ਦਾ ਨਾਂਅ ਪੇਸ਼ ਕੀਤਾ, ਜਿਸ ਦੀ ਤਾਈਦ ਸ. ਕ੍ਰਿਪਾਲ ਸਿੰਘ ਬਡੂੰਗਰ ਨੇ ਕੀਤੀ। ਇਸ ਉਪਰੰਤ ਸ. ਬਖਸ਼ੀਸ਼ ਸਿੰਘ ਡੇਰਾ ਬਾਬਾ ਨਾਨਕ ਨੇ ਜੂਨੀਅਰ ਮੀਤ ਪ੍ਰਧਾਨ ਦੇ ਅਹੁਦ ਲਈ ਸ. ਕੇਵਲ ਸਿੰਘ ਸਿਧਵਾਂ ਬੇਟ ਦਾ ਨਾਂਅ ਪੇਸ਼ ਕੀਤਾ, ਜਿਸ ਦੀ ਤਾਈਦ ਸ. ਮੱਖਣ ਸਿੰਘ ਨੰਗਲ ਨੇ ਕੀਤੀ। ਇਸੇ ਤਰ੍ਹਾਂ ਸ. ਮਹਿੰਦਰ ਸਿੰਘ ਰੁਮਾਣਾ ਨੇ ਜਨਰਲ ਸਕੱਤਰ ਦੇ ਅਹੁਦੇ ਲਈ ਸ. ਬਲਬੀਰ ਸਿੰਘ ਨੌਸ਼ਹਿਰਾ ਪੰਨੂਆਂ ਦਾ ਨਾਂਅ ਪੇਸ਼ ਕੀਤਾ ਤੇ ਇਸ ਦੀ ਤਾਈਦ ਵੀ ਸ. ਕ੍ਰਿਪਾਲ ਸਿੰਘ ਬਡੂੰਗਰ ਨੇ ਕੀਤੀ। ਹੋਰ ਕੋਈ ਨਾਂਅ ਪੇਸ਼ ਨਾ ਹੋਣ ਕਾਰਨ ਇਹ ਤਿੰਨ ਅਹੁਦੇਦਾਰ ਸਰਬ-ਸੰਮਤੀ ਨਾਲ ਚੁਣੇ ਗਏ।

ਇਸ ਉਪਰੰਤ ਜਥੇਦਾਰ ਗੁਰਚਰਨ ਸਿੰਘ ਟੌਹੜਾ ਨੇ ਕਿਹਾ ਕਿ ਸਿਖ ਗੁਰਦੁਆਰਾ ਐਕਟ ਅਨੁਸਾਰ ਐਗਜ਼ੈਕਟਿਵ ਕਮੇਟੀ ਦੇ ਮੈਂਬਰਾਂ ਦੀ ਗਿਣਤੀ ੫ ਤੋਂ ੧੧ ਤਕ ਹੋ ਸਕਦੀ ਹੈ। ਇਸ ਲਈ ਮੈਂਬਰ ਸੁਝਾਅ ਦੇਣ ਕਿ ਇਹ ਗਿਣਤੀ ਕਿੰਨੀ ਹੋਣੀ ਚਾਹੀਦੀ ਹੈ ? ਸ. ਮਹਿੰਦਰ ਸਿੰਘ ਰੁਮਾਣਾ ਨੇ ੧੧ ਮੈਂਬਰੀ ਐਗਜ਼ੈਕਟਿਵ ਕਮੇਟੀ ਬਨਾਉਣ ਦਾ ਸੁਝਾਅ ਦਿਤਾ, ਜੋ ਹਾਊਸ ਨੇ ਸਰਬ-ਸੰਮਤੀ ਨਾਲ ਪ੍ਰਵਾਨ ਕਰ ਲਿਆ। ਜਥੇਦਾਰ ਟੌਹੜਾ ਨੇ ਹਾਊਸ ਦੀ ਆਗਿਆ ਲੈਣ ਉਪਰੰਤ ਐਗਜ਼ੈਕਟਿਵ ਲਈ ਸ. ਦਿਲਬਾਗ ਸਿੰਘ ਨਵਾਂਸ਼ਹਿਰ, ਸ. ਜੈਮਲ ਸਿੰਘ ਸੁਲਤਾਨਪੁਰ ਲੋਧੀ, ਸ. ਹਰਜਿੰਦਰ ਸਿੰਘ ਹੁਸ਼ਿਆਰਪੁਰ, ਸੰਤ ਮਿੱਠਾ ਸਿੰਘ ਬਠਿੰਡਾ, ਸ. ਜੋਰਾ ਸਿੰਘ ਫਿਲੌਰ, ਗਿਆਨੀ ਭਗਤ ਸਿੰਘ ਲੁਧਿਆਣਾ, ਸ. ਅਮਰਜੀਤ ਸਿੰਘ ਜਗਾਧਰੀ, ਸ. ਭੁਪਿੰਦਰ ਸਿੰਘ ਸੰਗਰੂਰ, ਸ. ਮਹਿੰਦਰ ਸਿੰਘ ਰੁਮਾਣਾ, ਬੀਬੀ ਕਿਰਨਜੋਤ ਕੌਰ ਅੰਮ੍ਰਿਤਸਰ ਅਤੇ ਪ੍ਰਿੰਸੀਪਲ ਜਗਜੀਤ ਸਿੰਘ ਮੋਰਿੰਡਾ ਦੇ ਨਾਂਅ ਪੇਸ਼ ਕੀਤੇ ਜੋ ਹਾਊਸ ਨੇ ਸਰਬ-ਸੰਮਤੀ ਨਾਲ ਪ੍ਰਵਾਨ ਕਰ ਲਏ।

ਧਰਮ ਪ੍ਰਚਾਰ ਕਮੇਟੀ : ਜਥੇਦਾਰ ਗੁਰਚਰਨ ਸਿੰਘ ਟੌਹੜਾ ਨੇ ੭ ਮੈਂਬਰੀ ਧਰਮ ਪ੍ਰਚਾਰ ਕਮੇਟੀ ਵਾਸਤੇ ਪ੍ਰਿੰਸੀਪਲ ਖੜਕ ਸਿੰਘ ਚੰਡੀਗੜ੍ਹ, ਗਿਆਨੀ ਮੇਵਾ ਸਿੰਘ, ਡਾ. ਜਸਵੰਤ ਸਿੰਘ ਨੇਕੀ ਪ੍ਰਿੰਸੀਪਲ ਰਾਮ ਸਿੰਘ ਮਸਤੂਆਣਾ, ਗਿਆਨੀ ਗੁਰਦਿਤ ਸਿੰਘ, ਸ. ਵੀਰ ਸਿੰਘ ਜਲੰਧਰ ਤੇ ਪ੍ਰੋਫੈਸਰ ਬਲਕਾਰ ਸਿੰਘ ਪਟਿਆਲਾ ਦੇ ਨਾਂਅ ਤਜਵੀਜ਼ ਕੀਤੇ, ਜੋ ਹਾਊਸ ਨੇ ਸਰਬ-ਸੰਮਤੀ ਨਾਲ ਪ੍ਰਵਾਨ ਕਰ ਲਏ। ਇਸ ਉਪਰੰਤ ਨੌਂ ਮੈਂਬਰੀ ਸਿੱਖ ਇਤਿਹਾਸ ਬੋਰਡ ਦਾ ਗਠਨ ਕੀਤਾ ਗਿਆ, ਜਿਸ ਦੇ ਸ. ਕਿਰਪਾਲ ਸਿੰਘ ਚੰਡੀਗੜ੍ਹ, ਪ੍ਰਿੰਸੀਪਲ ਪ੍ਰਿਥੀਪਾਲ ਸਿੰਘ, ਸ. ਜਸਦੇਵ ਸਿੰਘ, ਸ. ਗੁਰਬਖਸ਼ ਸਿੰਘ, ਸ. ਭਗਤ ਸਿੰਘ, ਸ. ਜਸਮੀਤ ਸਿੰਘ, ਸ. ਮਨਜੀਤ ਸਿੰਘ ਕਲਕੱਤਾ, ਸ. ਰਤਨ ਸਿੰਘ ਜ਼ਫਰਵਾਲ, ਸ੍ਰੀ ਜੀ. ਐਸ. ਨਾਇਆ ਮੈਂਬਰ ਸਰਬ-ਸੰਮਤੀ ਨਾਲ ਚੁਣੇ ਗਏ।

ਬਾਜ਼ਾਰ ਨਾਲੋਂ ਸਸਤੀ ਅਤੇ ਵਧੀਆ ਕਿਸਮ ਦੀ

ਹਰ ਕਿਸਮ ਦੀ ਲੱਕੜ

ਆਸਾਮ ਸਾਗਵਾਨ, ਚਾਂਪ, ਦਿਓਦਾਰ, ਕੈਲ,

ਪੜਤਲ, ਚੀਲ੍ਹ ਆਦਿ ਵੇਚਣ ਵ ਲੇ

## ਦਲੀਪ ਸਿੰਘ ਪੂਰਨ ਸਿੰਘ ਸੱਗੂ

(ਟਿੰਬਰ ਮਰਚੈਂਟਸ)

**Dalip Singh Puran Singh Saggu**

[TIMBER MERCHANTS]

ਪੁਰਾਣੀ ਰੇਲਵੇ ਰੋਡ, ਜਲੰਧਰ ਸ਼ਹਿਰ

Phone : 58795

ਹਰ ਤਰ੍ਹਾਂ ਦੇ ਸੰਗੀਤ ਦੇ ਸਾਜ਼ਾਂ ਵਾਸਤੇ

ਸਿਤਾਰ ਅਤੇ ਤਾਨਪੁਰਾ ਦੇ ਮਾਹਰ



## ਗੁਰਦਿਆਲ ਸਿੰਘ ਐਂਡ ਸਨਜ਼

ਫਗਵਾੜਾ ਗੇਟ, ਜਲੰਧਰ ਫੋਨ 59869

ਫੈਂਸੀ ਬਿਲਡਿੰਗ ਮੈਟੀਰੀਅਲ, ਤਾਲੇ ਅਤੇ ਹੋਰ

ਹਾਰਡਵੇਅਰ ਦੇ ਸਮਾਨ ਵਾਸਤੇ ਯਾਦ ਰਖੋ

ਦਰਵਾਜ਼ੇ, ਖਿੜਕੀਆਂ, ਰੌਸ਼ਨਦਾਨ ਅਤੇ ਲਕੜੀ ਦਾ

ਵਧੀਆ ਇਮਾਰਤੀ ਸਮਾਨ ਤਿਆਰ ਕਰਨ ਵਾਲੇ

## ਹਰਭਜਨ ਵੁੱਡ ਵਰਕਸ

ਅਕਹਿਰੀ ਪੁਲੀ, ਜਲੰਧਰ-੧੪੪੦੦੪.

ਫੋਨ 238784

ਹਰ ਪ੍ਰਕਾਰ ਦੀਆਂ ਚੁਗਾਠਾਂ, ਜੋੜੀ ਪੱਲੇ ਅਤੇ ਹੋਰ

ਲੱਕੜੀ ਦੇ ਤਸੱਲੀਬਖ਼ਸ਼ ਕੰਮ ਵਾਸਤੇ

ਦਰਸ਼ਨ ਦਿਓ





## ਬਚਨ ਸਿੰਘ ਐਂਡ ਸਨਜ਼

ਨਿਊ ਟਿੰਬਰ ਮਾਰਕੀਟ,

ਅਕਹਿਰੀ ਪੁਲੀ, ਜਲੰਧਰ ਸ਼ਹਿਰ

ਫੋਨ ਨੰ: 232990

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

Turn Turn : 220010

**Makhan Singh Saggu**

## TECHNO INDUSTRIES

ਟੈਕਨੋ ਇੰਡਸਟਰੀਜ਼

Manufacturers, Fabricators & Exporters
Industrial Chain Sprockets & Sugar Mill
Spares All Types of Graded Casting
& Machinery Parts

E.D. 311, Old Railway Road,
JALANDHAR-144001.

Registered No. PB/JL-253
MONTHLY WARIAM
Ladowali Road, Jalandahr-144 001
Registered with the Registrar of News papers for India No. 26453
December 1996



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫ਼ਤਰ ਵਰਿਆਮ ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਫੋਨ : 222543, ਨਿਵਾਸ· 56289